# PUNJAB VIDHAN SABHA

## DEBATES

*Wednesday, the 16th November, 2016*

***Vol. XIV– No.1***

OFFICIAL REPORT

CONTENTS




**Punjab Vidhan Sabha Secretariat, Chandigarh**

Price : Rs._________.

## PUNJAB VIDHAN SABHA

*Wednesday, the 16th November, 2016*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Doctor Charnjit Singh Atwal) in the Chair.*

---

## OBITUARY REFERENCES

**ਮਾਨਯੋਗ ਸਪੀਕਰ:** ਅਕਾਲ ਚਲਾਣਿਆਂ ਦਾ ਵਰਣਨ।

ਵਿਧਾਨ ਸਭਾ ਦੇ ਪਿਛਲੇ ਸਮਾਗਮ ਤੋਂ ਅੱਜ ਤੱਕ ਦੇ ਸਮੇਂ ਦੌਰਾਨ ਕਈ ਸਤਿਕਾਰਯੋਗ ਸ਼ਖਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ। ਅੱਜ ਅਸੀਂ ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਲਈ ਇਕੱਤਰ ਹੋਏ ਹਾਂ।

ਸਰਦਾਰ ਸ਼ੇਰ ਸਿੰਘ ਗਾਗੋਵਾਲ, ਸਾਬਕਾ ਰਾਜ ਮੰਤਰੀ ਸਾਨੂੰ ਮਿਤੀ 2 ਅਕਤੂਬਰ, 2016 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 83 ਸਾਲਾਂ ਦੇ ਸਨ। ਉਹ ਸਾਲ 1960 ਤੋਂ 1992 ਤੱਕ ਪਿੰਡ ਗਾਗੋਵਾਲ ਦੇ ਸਰਪੰਚ ਰਹੇ। ਉਹ ਸਾਲ 1992, 2002 ਅਤੇ 2007 ਵਿੱਚ ਮਾਨਸਾ ਹਲਕਾ ਤੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ਉਨ੍ਹਾਂ ਨੇ ਪਸ਼ੂ ਪਾਲਣ, ਰਾਜ ਮੰਤਰੀ, ਪੰਜਾਬ ਵਜੋਂ ਵੀ ਸੇਵਾ ਨਿਭਾਈ।

ਸ਼੍ਰੀ ਰਾਮ ਸਵਰੂਪ ਬਾਗੀ, ਸਾਬਕਾ ਐਮ.ਐਲ.ਏ. ਵੀ ਸਾਨੂੰ ਮਿਤੀ 5 ਨਵੰਬਰ, 2016 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 28 ਅਪ੍ਰੈਲ, 1931 ਨੂੰ ਪਠਾਨਕੋਟ ਵਿਖੇ ਹੋਇਆ। ਉਹ ਹਲਕਾ ਪਠਾਨਕੋਟ ਤੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ।

ਸ਼੍ਰੀ ਰਾਮ ਪ੍ਰਕਾਸ਼ ਬਾਲੀ, ਸਾਬਕਾ ਐਮ.ਐਲ.ਏ. ਵੀ ਸਾਨੂੰ ਮਿਤੀ 9 ਅਕਤੂਬਰ, 2016 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਨੰਗਲ ਵਿੱਚ ਹੋਇਆ। ਉਹ ਹਲਕਾ ਨੰਗਲ ਤੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ।

ਬ੍ਰਿਗੇਡੀਅਰ (ਸੇਵਾਮੁਕਤ) ਜਗਦੀਸ਼ ਗਗਨੇਜਾ, ਵੀ ਸਾਨੂੰ ਮਿਤੀ 22 ਸਤੰਬਰ, 2016 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 19 ਫਰਵਰੀ, 1950 ਨੂੰ ਜਲਾਲਾਬਾਦ, ਜ਼ਿਲ੍ਹਾ ਫਾਜ਼ਿਲਕਾ ਵਿੱਚ ਹੋਇਆ। ਉਨ੍ਹਾਂ ਨੇ

[ ਮਾਨਯੋਗ ਸਪੀਕਰ ]

ਆਪਣੇ ਸਮੁੱਚੇ ਜੀਵਨ ਦੌਰਾਨ ਰਾਸ਼ਟਰ ਦੀ ਸੇਵਾ ਕਰਦੇ ਹੋਏ ਇਕ ਫੌਜੀ ਦੀਆਂ ਸੱਚੀਆਂ ਰਵਾਇਤਾਂ ਨੂੰ ਨਿਭਾਇਆ ਅਤੇ ਪੰਜਾਬ ਤੇ ਪੰਜਾਬੀਅਤ ਦੀ ਭਲਾਈ ਲਈ ਮਹੱਤਵਪੂਰਨ ਯੋਗਦਾਨ ਦਿੱਤਾ।

ਸ਼੍ਰੀ ਗੁਰਸੇਵਕ ਸਿੰਘ, ਜਾਂਬਾਜ਼ ਸੈਨਿਕ ਵੀ ਸਾਨੂੰ ਮਿਤੀ 5 ਨਵੰਬਰ, 2016 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਵਰਾਨਾ, ਜ਼ਿਲ੍ਹਾ ਤਰਨਤਾਰਨ ਵਿਖੇ ਹੋਇਆ। ਉਨ੍ਹਾਂ ਨੇ ਜੰਮੂ ਅਤੇ ਕਸ਼ਮੀਰ ਵਿੱਚ ਸਰਹੱਦ ਪਾਰ ਤੋਂ ਹੋਈ ਗੋਲਾਬਾਰੀ ਦੌਰਾਨ ਸ਼ਹਾਦਤ ਪਾਈ।

ਸ਼੍ਰੀ ਸਤਨਾਮ ਸਿੰਘ, ਜਾਂਬਾਜ਼ ਸੈਨਿਕ ਵੀ ਸਾਨੂੰ ਮਿਤੀ 9 ਨਵੰਬਰ, 2016 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਭੂਸੇ, ਜ਼ਿਲ੍ਹਾ ਤਰਨਤਾਰਨ ਵਿਖੇ ਹੋਇਆ। ਉਨ੍ਹਾਂ ਨੇ ਜੰਮੂ ਅਤੇ ਕਸ਼ਮੀਰ ਵਿੱਚ ਸਰਹੱਦ ਪਾਰ ਤੋਂ ਹੋਈ ਗੋਲਾਬਾਰੀ ਦੌਰਾਨ ਸ਼ਹਾਦਤ ਪਾਈ।

ਸ਼੍ਰੀ ਮੇਹਰ ਮਿੱਤਲ, ਉੱਘੀ ਸ਼ਖ਼ਸੀਅਤ ਵੀ ਸਾਨੂੰ ਮਿਤੀ 22 ਅਕਤੂਬਰ, 2016 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਇਕ ਪ੍ਰਸਿੱਧ ਹਾਸਰਸ ਕਲਾਕਾਰ ਸਨ। ਉਨ੍ਹਾਂ ਦਾ ਜਨਮ 1935 ਨੂੰ ਪਿੰਡ ਚੁੱਗੇ ਖੁਰਦ, ਜ਼ਿਲ੍ਹਾ ਬਠਿੰਡਾ ਵਿਖੇ ਹੋਇਆ। ਉਨ੍ਹਾਂ ਨੇ ਤਕਰੀਬਨ ਤਿੰਨ ਦਹਾਕਿਆਂ ਤੱਕ ਆਪਣੀ ਅਦਾਕਾਰੀ ਨਾਲ ਪੰਜਾਬੀਆਂ ਦੇ ਦਿਲਾਂ ਤੇ ਰਾਜ ਕੀਤਾ। ਉਨ੍ਹਾਂ ਨੂੰ ਦਾਦਾ ਸਾਹਿਬ ਫਾਲਕੇ ਅਕੈਡਮੀ ਅਵਾਰਡ ਨਾਲ ਸਨਮਾਨਿਤ ਕੀਤਾ ਗਿਆ।

ਸ਼੍ਰੀ ਤੁਲਸੀ ਰਾਮ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 31 ਅਕਤੂਬਰ, 2016 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 1-1-1925 ਨੂੰ ਪਿੰਡ ਗੜ੍ਹਬਾਗਾ, ਤਹਿਸੀਲ ਅਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ ਵਿਖੇ ਹੋਇਆ। ਉਨ੍ਹਾਂ ਨੇ ਆਪਣੀ ਲਗਨ, ਮਿਹਨਤ ਅਤੇ ਕੁਰਬਾਨੀ ਸਦਕਾ ਹਿੰਦੁਸਤਾਨ ਨੂੰ ਆਜ਼ਾਦ ਕਰਵਾਉਣ ਵਿੱਚ ਆਪਣਾ ਆਪਣਾ ਯੋਗਦਾਨ ਪਾਇਆ। ਅਸੀਂ ਉਨ੍ਹਾਂ ਦੀ ਕੁਰਬਾਨੀ ਸਦਕਾ ਮਿਲੀ ਆਜ਼ਾਦੀ ਦਾ ਨਿੱਘਾ ਆਨੰਦ ਮਾਣ ਰਹੇ ਹਾਂ ਅਤੇ ਉਨ੍ਹਾਂ ਨੂੰ ਕਦੇ ਵੀ ਭੁਲਾ ਨਹੀਂ ਸਕਦੇ।

ਇਨ੍ਹਾਂ ਸਭਨਾਂ ਦੇ ਚਲੇ ਜਾਣ ਨਾਲ ਦੇਸ਼, ਰਾਜ ਅਤੇ ਸਾਨੂੰ ਨਾ ਪੂਰਿਆ ਜਾਣ ਵਾਲਾ ਵੱਡਾ ਘਾਟਾ ਪਿਆ ਹੈ ਅਤੇ ਅਸੀਂ ਉਨ੍ਹਾਂ ਦੀਆਂ ਵਡਮੁੱਲੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਸਾਨੂੰ ਯਤਨ ਕਰਨਾ ਚਾਹੀਦਾ ਹੈ ਕਿ ਅਸੀਂ

ਇਨ੍ਹਾਂ ਵਿਛੜੀਆਂ ਸ਼ਖ਼ਸੀਅਤਾਂ ਦੇ ਪਦ ਚਿੰਨ੍ਹਾਂ ਤੇ ਚਲਦੇ ਹੋਏ ਲੋਕਾਂ ਦੀ ਸੇਵਾ ਵਿਚ ਹਾਜ਼ਰ ਰਹੀਏ। ਇਹੀ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ।

ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਇਨ੍ਹਾਂ ਸ਼ਖ਼ਸੀਅਤਾਂ ਦੀਆਂ ਰੂਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਚੜ੍ਹਦੀ ਕਲਾ ਵਿਚ ਰੱਖੇ ਅਤੇ ਭਾਣਾ ਮੰਨਣ ਦਾ ਬਲ ਬਖਸ਼ੇ। (ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਅੱਜ ਸਰਦਾਰ ਕਰਤਾਰ ਸਿੰਘ ਸਰਾਭਾ ਜੀ ਦਾ ਸ਼ਹੀਦੀ ਦਿਹਾੜਾ ਹੈ .... (ਵਿਘਨ) ...ਉਨ੍ਹਾਂ ਦੀ ਸ਼ਹਾਦਤ ਦੀ ਬਦੌਲਤ ਅੱਜ ਇਹ ਸੈਸ਼ਨ ਚੱਲ ਰਿਹਾ ਹੈ.....

**ਮਾਨਯੋਗ ਸਪੀਕਰ :** ਮਾਫ ਕਰਨਾ, ਤੁਸੀਂ ਪਹਿਲਾਂ ਮੇਰੀ ਗੱਲ ਸੁਣ ਲਓ । (ਵਿਘਨ) ਤੁਸੀਂ ਮੇਰੀ ਗੱਲ ਤਾਂ ਸੁਣ ਲਓ । ਅਸੀਂ ਉਨ੍ਹਾਂ ਵਿਛੜੀਆਂ ਰੂਹਾਂ ਨੂੰ ਸ਼ਰਧਾਂਜਲੀ ਭੇਟ ਕਰ ਰਹੇ ਹਾਂ ਜਿਹੜੀਆਂ ਪਿਛਲੇ ਸੈਸ਼ਨ ਤੋਂ ਲੈ ਕੇ ਹੁਣ ਤੱਕ ਦੇ ਸਮੇਂ ਦੌਰਾਨ ਤੁਹਾਡੇ ਤੋਂ ਵਿਛੜ ਗਈਆਂ ਹਨ, ਉਨ੍ਹਾਂ ਨੂੰ ਸ਼ਰਧਾਂਜਲੀ ਭੇਟ ਕਰ ਰਹੇ ਹਾਂ । (ਵਿਘਨ) ਤੁਸੀਂ ਹਰ ਗੱਲ ਨੂੰ ਹੋਰ ਪਾਸੇ ਲੈ ਜਾਂਦੇ ਹੋ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ** **

**Mr. Speaker :** Not to be recorded. ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸ਼ੋਕ ਪ੍ਰਸਤਾਵ ਸਾਰੀਆਂ ਵਿਛੜੀਆਂ ਸ਼ਖ਼ਸੀਅਤਾਂ ਦੇ ਪਰਿਵਾਰਾਂ ਨੂੰ ਭੇ ਜ ਦਿੱਤੇ ਜਾਣ।

**(ਅਵਾਜ਼ਾਂ : ਹਾਂ ਜੀ।)**

ਹੁਣ ਮੈਂ, ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵਿਛੜੀਆਂ ਰੂਹਾਂ ਦੀ ਯਾਦ ਵਿੱਚ ਦੋ ਮਿੰਟ ਮੋਨ ਧਾਰਨ ਕਰਨ ਲਈ ਖੜ੍ਹੇ ਹੋਈਏ।

(ਇਸ ਸਮੇਂ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਨੇ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕੀਤਾ ।)

------------

** Not recorded as ordered by the Chair.

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ਹੁਣ ਸਦਨ ਅੱਜ ਮਿਤੀ 16 ਨਵੰਬਰ, 2016 ਦੇ 10.30 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

*10.08 ਵਜੇ ਸਵੇਰ) (*ਇਸ ਉਪਰੰਤ ਸਦਨ 16 ਨਵੰਬਰ, 2016 ਦੇ 10.30 ਵਜੇ ਸਵੇਰ ਤੱਕ ਸਥਗਿਤ ਹੋ ਗਿਆ ।

----------------

(ਸਦਨ 10.30 ਵਜੇ ਸਵੇਰੇ ਮੁੜ ਇਕੱਤਰ ਹੋਇਆ।)

-------------

## ANNOUNCEMENT BY THE SPEAKER REGARDING PANEL OF CHAIRMEN

**ਮਾਨਯੋਗ ਸਪੀਕਰ :** ਪਹਿਲਾਂ ਮੈਂ ਐਲਾਨ ਕਰਨਾ ਚਾਹਾਂਗਾ ਕਿ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 13 (1) ਅਧੀਨ, ਮੈਂ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਲਈ ਨਾਮਜ਼ਦ ਕਰਦਾ ਹਾਂ :-

1) ਸਰਦਾਰ ਇਕਬਾਲ ਸਿੰਘ ਝੂੰਦਾਂ
2) ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ
3) ਸ਼੍ਰੀ ਬ੍ਰਹਮ ਮਹਿੰਦਰਾ
4) ਸ਼੍ਰੀ ਮਨੋਰੰਜਨ ਕਾਲੀਆ

**ਮਾਨਯੋਗ ਸਪੀਕਰ :** ਸਕੱਤਰ ਦੁਆਰਾ ਐਲਾਨ।

------------

## ANNOUNCEMENT BY THE SECRETARY

**ਸਕੱਤਰ :** ਸ਼੍ਰੀਮਾਨ ਜੀ, ਮੈਂ 13ਵੀਂ ਅਤੇ 14ਵੀਂ ਪੰਜਾਬ ਵਿਧਾਨ ਸਭਾ ਦੁਆਰਾ ਕ੍ਰਮਵਾਰ ਇਸ ਦੇ ਗਿਆਰਵੇਂ ਅਤੇ ਤੇਰ੍ਹਵੇਂ ਸਮਾਗਮ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਤੇ ਰਾਸ਼ਟਰਪਤੀ/ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦੀ ਹਾਂ:-

1) ਜੇਲ੍ਹਾਂ (ਪੰਜਾਬ ਸੋਧਨਾ) ਬਿਲ, 2011
2) ਭਾਰਤੀ ਅਸ਼ਟਾਮ (ਪੰਜਾਬ ਤੀਜੀ ਸੋਧਨਾ) ਬਿਲ, 2016
3) ਪੰਜਾਬ ਰਾਜ ਵਿਧਾਨ ਮੰਡਲ ਮੈਂਬਰਾਂ (ਪੈਨਸ਼ਨ ਅਤੇ ਮੈਡੀਕਲ ਸਹੂਲਤਾਂ ਵਿਨਿਯਮਨ) ਸੋਧਨਾ ਬਿਲ, 2016
4) ਪੰਜਾਬ ਰਾਜ ਵਿਧਾਨ ਮੰਡਲ ਮੈਂਬਰਾਂ (ਪੈਨਸ਼ਨ ਅਤੇ ਮੈਡੀਕਲ ਸਹੂਲਤਾਂ ਵਿਨਿਯਮਨ) ਦੂਜੀ ਸੋਧਨਾ ਬਿਲ, 2016

-----------

**ਮਾਨਯੋਗ ਸਪੀਕਰ :** ਇਸ ਤੋਂ ਪਹਿਲਾਂ ਕਿ ਮੈਂ ਅਗਲੀ ਕਾਰਵਾਈ ਸ਼ੁਰੂ ਕਰਾਂ, ਮੈਂ ਅੱਜ ਅਖਬਾਰਾਂ ਵਿੱਚ ਸਰਦਾਰ ਚਰਨਜੀਤ ਸਿੰਘ ਚੰਨੀ, ਵਿਰੋਧੀ ਧਿਰ ਦੇ ਨੇਤਾ ਦਾ ਬਿਆਨ ਪੜ੍ਹਿਆ ਕਿ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰਾਂ ਨੂੰ ਅੱਜ ਦੇ ਸੈਸ਼ਨ ਸਬੰਧੀ ਸੁਨੇਹੇ ਨਹੀਂ ਭੇਜੇ ਗਏ ਪ੍ਰੰਤੂ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਰੂਲ 3, ਸਬ-ਕਲਾਜ਼ (2) ਅਨੁਸਾਰ ਵਿਧਾਨ ਸਭਾ ਦੀ ਸੰਮਨਿੰਗ ਬਾਰੇ ਸਾਰੇ ਅਖਬਾਰਾਂ ਰਾਹੀਂ, ਆਲ ਇੰਡੀਆ ਰੇਡੀਓ ਰਾਹੀਂ ਅਤੇ ਡੀ.ਸੀਜ਼ ਦੁਆਰਾ ਸਾਰੇ ਮਾਨਯੋਗ ਮੈਂਬਰਾਂ ਨੂੰ ਵਾਇਰਲੈੱਸ ਰਾਹੀਂ ਅੱਜ ਦੇ ਵਿਧਾਨ ਸਭਾ ਦੇ ਸਪੈਸ਼ਲ ਸੈਸ਼ਨ ਬਾਰੇ ਮਿਤੀ 14 ਨਵੰਬਰ, 2016 ਨੂੰ ਸੁਨੇਹੇ ਭੇਜੇ ਗਏ ਹਨ।

ਸ਼੍ਰੀ ਮਦਨ ਮੋਹਨ ਮਿੱਤਲ, ਸੰਸਦੀ ਮਾਮਲਿਆਂ ਦੇ ਮੰਤਰੀ ਮਤਾ ਪੇਸ਼ ਕਰਨ।

--------------

## MOTION REGARDING SUSPENSION OF CERTAIN RULES OF THE RULES OF PROCEDURE AND CONDUCT OF BUSINESS IN THE PUNJAB VIDHAN SABHA (PUNJAB LEGISLATIVE ASSEMBLY)

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਮੈਂ ਤੁਹਾਨੂੰ 11 ਤਰੀਕ ਨੂੰ ਪ੍ਰਾਈਵੇਟ ਬਿਲ ਦੇ ਕੇ ਗਿਆ ਸੀ .....(ਵਿਘਨ).... ਅੱਜ ਦਾ ਸੈਸ਼ਨ ਵਿਸ਼ੇਸ਼ ਹੋਣ ਕਰਕੇ (ਵਿਘਨ)......

**ਮਾਨਯੋਗ ਸਪੀਕਰ :** ਮਿੱਤਲ ਜੀ, ਇੱਕ ਮਿੰਟ ਸੁਣ ਲਈਏ .... (ਵਿਘਨ)......

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

"ਕਿ ਇਹ ਸਦਨ ਸੰਕਲਪ ਕਰਦਾ ਹੈ ਕਿ ਪੰਜਾਬ ਵਿਧਾਨ ਸਭਾ ਦੇ ਚਾਲੂ ਸਮਾਗਮ, ਜੋ ਕੁਝ ਜ਼ਰੂਰੀ ਅਤੇ ਮਹੱਤਵਪੂਰਨ ਸਰਕਾਰੀ ਕੰਮ-ਕਾਰ ਲਈ ਵਿਸ਼ੇਸ਼ ਸਮਾਗਮ ਹੈ, ਦੇ ਦੌਰਾਨ ਕੇਵਲ ਸਰਕਾਰੀ ਕੰਮ-ਕਾਰ ਹੀ ਕੀਤਾ ਜਾਵੇ ਅਤੇ ਹੋਰ ਕੋਈ ਵੀ ਕੰਮ-ਕਾਰ ਜਿਸ ਵਿੱਚ ਪ੍ਰਸ਼ਨ, ਧਿਆਨ ਦਿਵਾਊ ਨੋਟਿਸ ਅਤੇ ਕਿਸੇ ਪ੍ਰਾਈਵੇਟ ਮੈਂਬਰ ਦੁਆਰਾ ਪੇਸ਼ ਕੀਤੇ ਜਾਣ ਵਾਲਾ ਕੋਈ ਹੋਰ ਕੰਮ-ਕਾਰ ਵੀ ਸ਼ਾਮਲ ਹੈ, ਇਸ ਸਮਾਗਮ ਦੇ ਦੌਰਾਨ ਸਦਨ ਦੇ ਸਾਹਮਣੇ ਨਾ ਲਿਆਂਦਾ ਜਾਵੇ ਜਾਂ ਸਦਨ ਵਿੱਚ ਨਾ ਕੀਤਾ ਜਾਵੇ ਅਤੇ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਵਿਚ ਇਸ ਵਿਸ਼ੇ ਨਾਲ ਸਬੰਧਤ ਨਿਯਮ ਉਸ ਹੱਦ ਤੱਕ ਮੁਅੱਤਲ ਕੀਤੇ ਗਏ ਸਮਝੇ ਜਾਣ।"

.....(ਵਿਘਨ)....

**ਮਾਨਯੋਗ ਸਪੀਕਰ :** ਪਹਿਲਾਂ ਸੁਣ ਲੈਣਾ ਚਾਹੀਦਾ ਹੈ ਕਿ ਉਹ ਕੀ ਕਹਿੰਦੇ ਹਨ ? ... (ਵਿਘਨ)(ਸ਼ੋਰ)....

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ .....

**ਮਾਨਯੋਗ ਸਪੀਕਰ :** ਪਹਿਲਾਂ ਗੱਲ ਤਾਂ ਸੁਣ ਲਵੋ। ਜੇ ਤੁਹਾਡਾ ਮਸਲਾ ਨਾ ਆਇਆ ਤਾਂ ਮੈਨੂੰ ਦੱਸਿਓ ...(ਵਿਘਨ)... ਨਹੀਂ ਜੀ, ਤੁਹਾਡਾ ਮਸਲਾ ਵੀ ਆਏਗਾ। I assure you, ਤੁਸੀਂ ਬੈਠ ਜਾਓ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

"ਕਿ ਇਹ ਸਦਨ ਸੰਕਲਪ ਕਰਦਾ ਹੈ ਕਿ ਪੰਜਾਬ ਵਿਧਾਨ ਸਭਾ ਦੇ ਚਾਲੂ ਸਮਾਗਮ, ਜੋ ਕੁਝ ਜ਼ਰੂਰੀ ਅਤੇ ਮਹੱਤਵਪੂਰਨ ਸਰਕਾਰੀ ਕੰਮ-ਕਾਰ ਲਈ ਵਿਸ਼ੇਸ਼ ਸਮਾਗਮ ਹੈ, ਦੇ ਦੌਰਾਨ ਕੇਵਲ ਸਰਕਾਰੀ ਕੰਮ-ਕਾਰ ਹੀ ਕੀਤਾ ਜਾਵੇ ਅਤੇ ਹੋਰ ਕੋਈ ਵੀ ਕੰਮ-ਕਾਰ ਜਿਸ ਵਿੱਚ ਪ੍ਰਸ਼ਨ, ਧਿਆਨ ਦਿਵਾਊ ਨੋਟਿਸ ਅਤੇ ਕਿਸੇ ਪ੍ਰਾਈਵੇਟ ਮੈਂਬਰ ਦੁਆਰਾ ਪੇਸ਼ ਕੀਤੇ ਜਾਣ

ਵਾਲਾ ਕੋਈ ਹੋਰ ਕੰਮ-ਕਾਰ ਵੀ ਸ਼ਾਮਲ ਹੈ, ਇਸ ਸਮਾਗਮ ਦੇ ਦੌਰਾਨ ਸਦਨ ਦੇ ਸਾਹਮਣੇ ਨਾ ਲਿਆਂਦਾ ਜਾਵੇ ਜਾਂ ਸਦਨ ਵਿੱਚ ਨਾ ਕੀਤਾ ਜਾਵੇ ਅਤੇ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਵਿਚ ਇਸ ਵਿਸ਼ੇ ਨਾਲ ਸਬੰਧਤ ਨਿਯਮ ਉਸ ਹੱਦ ਤੱਕ ਮੁਅੱਤਲ ਕੀਤੇ ਗਏ ਸਮਝੇ ਜਾਣ।''

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

''ਕਿ ਇਹ ਸਦਨ ਸੰਕਲਪ ਕਰਦਾ ਹੈ ਕਿ ਪੰਜਾਬ ਵਿਧਾਨ ਸਭਾ ਦੇ ਚਾਲੂ ਸਮਾਗਮ, ਜੋ ਕੁਝ ਜ਼ਰੂਰੀ ਅਤੇ ਮਹੱਤਵਪੂਰਨ ਸਰਕਾਰੀ ਕੰਮ-ਕਾਰ ਲਈ ਵਿਸ਼ੇਸ਼ ਸਮਾਗਮ ਹੈ, ਦੇ ਦੌਰਾਨ ਕੇਵਲ ਸਰਕਾਰੀ ਕੰਮ-ਕਾਰ ਹੀ ਕੀਤਾ ਜਾਵੇ ਅਤੇ ਹੋਰ ਕੋਈ ਵੀ ਕੰਮ-ਕਾਰ ਜਿਸ ਵਿੱਚ ਪ੍ਰਸ਼ਨ, ਧਿਆਨ ਦਿਵਾਊ ਨੋਟਿਸ ਅਤੇ ਕਿਸੇ ਪ੍ਰਾਈਵੇਟ ਮੈਂਬਰ ਦੁਆਰਾ ਪੇਸ਼ ਕੀਤੇ ਜਾਣ ਵਾਲਾ ਕੋਈ ਹੋਰ ਕੰਮ ਕਾਰ ਵੀ ਸ਼ਾਮਲ ਹੈ, ਇਸ ਸਮਾਗਮ ਦੇ ਦੌਰਾਨ ਸਦਨ ਦੇ ਸਾਹਮਣੇ ਨਾ ਲਿਆਂਦਾ ਜਾਵੇ ਜਾਂ ਸਦਨ ਵਿੱਚ ਨਾ ਕੀਤਾ ਜਾਵੇ ਅਤੇ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਵਿਚ ਇਸ ਵਿਸ਼ੇ ਨਾਲ ਸਬੰਧਤ ਨਿਯਮ ਉਸ ਹੱਦ ਤੱਕ ਮੁਅੱਤਲ ਕੀਤੇ ਗਏ ਸਮਝੇ ਜਾਣ।''

***ਪ੍ਰਸਤਾਵ ਪ੍ਰਵਾਨ ਹੋਇਆ।***

----------

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ:** ਸਰਦਾਰ ਬੈਂਸ ਸਾਹਿਬ ਜੀ, ਜੇ ਤੁਹਾਡਾ ਮਸਲਾ ਹੱਲ ਨਹੀਂ ਹੋਵੇਗਾ ਤਾਂ ਤੁਸੀਂ ਮੈਨੂੰ ਕਹਿਣਾ। ਇਸ ਲਈ ਹੁਣ ਤੁਸੀਂ ਬੈਠ ਜਾਉ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਅੱਜ ਸਦਨ ਦੇ ਵਿੱਚ ਦਰਿਆਈ ਪਾਣੀਆਂ ਦੇ ਮਸਲੇ ਤੋਂ ਇਲਾਵਾ.....

**ਮਾਨਯੋਗ ਸਪੀਕਰ:** ਮੈਂ ਕਿਹਾ ਜੀ ਕਿ ਤੁਸੀਂ ਬੈਠ ਜਾਉ। ਜੇ ਤੁਹਾਡਾ ਮਸਲਾ ਨਹੀਂ ਆਵੇਗਾ ਤਾਂ ਫਿਰ ਤੁਸੀਂ ਕਹਿਣਾ ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਨਹੀਂ ਜੀ, ਇਹ ਕੀ ਹੋ ਰਿਹਾ ਹੈ ?

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਪ੍ਰੋਸੀਜ਼ਰ ਨੂੰ ਤਾਂ ਸਮਝੋ ਕਿ ਮੈਂ ਕੀ ਕਰਨ ਲੱਗਿਆ ਹਾਂ। ਪਹਿਲਾਂ ਮੈਨੂੰ ਪ੍ਰੋਸੀਜ਼ਰ ਅਡਾਪਟ ਕਰਨ ਦਿਉ। ਮੈਂ ਮਤੇ ਬਾਅਦ ਵਿੱਚ ਲੈਣੇ ਹਨ। ਪਲੀਜ਼ ਬੈਠ ਜਾਉ (ਵਿਘਨ) ਘੱਟੋ-ਘੱਟ ਪ੍ਰੋਸੀਜਰ ਨੂੰ ਤਾਂ ਪੜ੍ਹੋ। ਪੰਜ ਸਾਲ ਹੋ ਗਏ ਹਨ, ਤੁਸੀਂ ਪ੍ਰੋਸੀਜ਼ਰ ਨੂੰ ਪੜ੍ਹਨ ਦੀ ਖੇਚਲ ਹੀ ਨਹੀਂ ਕਰ ਰਹੇ ...

**ਸਰਦਾਰ ਸਿਮਰਜੀਤ ਸਿੰਘ ਬੈਂਸ:** ਤੁਸੀਂ ਕਿਹੜਾ ਟਿਊਸ਼ਨ ਦਿੱਤੀ ਹੈ..

**ਮਾਨਯੋਗ ਸਪੀਕਰ:** ਤੁਸੀਂ ਬੈਠੋ। ਹਾਲੇ ਬੈਠ ਜਾਉ। Please sit down. Nothing should be recorded.

**ਸਰਦਾਰ ਸਿਮਰਜੀਤ ਸਿੰਘ ਬੈਂਸ:** ** **

**ਮਾਨਯੋਗ ਸਪੀਕਰ:** ਇਹ ਮੈਂ ਪ੍ਰੋਸੀਜ਼ਰਲ ਕੰਮ ਕਰਨਾ ਹੈ। Not to be recorded.

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ** **

----

## MOTION UNDER RULE 16

**ਮਾਨਯੋਗ ਸਪੀਕਰ:** ਸ਼੍ਰੀ ਮਦਨ ਮੋਹਨ ਮਿੱਤਲ ਜੀ, ਸੰਸਦੀ ਮਾਮਲਿਆਂ ਬਾਰੇ ਮੰਤਰੀ ਪ੍ਰਸਤਾਵ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

"ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

"ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।"

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

"ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।"

***ਪ੍ਰਸਤਾਵ ਪ੍ਰਵਾਨ ਹੋਇਆ।***

------------

** Not recorded as ordered by the Chair.

**ਮਾਨਯੋਗ ਸਪੀਕਰ :** ਸ਼੍ਰੀ ਮਦਨ ਮੋਹਨ ਮਿੱਤਲ, ਸੰਸਦੀ ਮਾਮਲਿਆਂ ਦੇ ਮੰਤਰੀ ਸਰਕਾਰੀ ਮਤਾ ਪੇਸ਼ ਕਰਨ। ਲਵੋ ਜੀ, ਹੁਣ ਸੁਣ ਲੈਣਾ । ਹਾਂ ਜੀ, ਮਿੱਤਲ ਸਾਹਿਬ ਜੀ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸਰ, ਮੇਰੀ ਬੇਨਤੀ ਹੈ ਕਿ ਦੋਨੋਂ ਰੈਜ਼ੋਲਿਊਸ਼ਨ ਇਕੱਠੇ ਲੈ ਲਏ ਜਾਣ ਲੇਕਿਨ ਪਹਿਲਾਂ ਜਿਹੜਾ ਅਸੀਂ ਲੈਵੀ ਦੀ ਮੰਗ ਕੀਤੀ ਹੈ, ਉਸ ਬਾਰੇ...

**ਮਾਨਯੋਗ ਸਪੀਕਰ:** ਪਹਿਲਾਂ ਤੁਸੀਂ ਇਕ ਮਤਾ ਪੇਸ਼ ਕਰੋ, ਉਸ ਤੋਂ ਬਾਅਦ ਦੂਸਰਾ ਲੈ ਲਵਾਂਗੇ। ਅੱਗੇ ਉਸ ਤੋਂ ਬਾਅਦ ਜੋ ਰਿਕੁਐਸਟ ਕਰਨੀ ਤਾਂ ਉਹ ਬਾਅਦ ਵਿੱਚ ਕਰ ਲੈਣਾ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸਪੀਕਰ ਸਾਹਿਬ, ਮੈਂ ਰੈਜ਼ੋਲਿਊਸ਼ਨ ਨੰ: 2 ਪੜ੍ਹਨ ਲੱਗਿਆ ਹਾਂ।

**ਮਾਨਯੋਗ ਸਪੀਕਰ:** ਠੀਕ ਹੈ, ਪਹਿਲੇ ਵਾਲਾ ਬਾਅਦ ਵਿੱਚ ਲੈ ਲਵਾਂਗੇ।

**Parliamentary Affairs Minister :** It is historical truth that before independence...

**ਮਾਨਯੋਗ ਸਪੀਕਰ:** ਤੁਸੀਂ ਇਹ ਪੰਜਾਬੀ ਵਿਚ ਪੜ੍ਹ ਲਵੋ। ਕੀ ਤੁਹਾਡੇ ਕੋਲ ਪੰਜਾਬੀ ਵਿਚ ਨਹੀਂ ਹੈ ?

**ਸੰਸਦੀ ਮਾਮਲੇ ਮੰਤਰੀ:** ਸਰ, ਮੇਰੇ ਕੋਲ ਪੰਜਾਬੀ ਵਾਲਾ ਆਇਆ ਨਹੀਂ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਬੈਠੇ-ਬੈਠੇ):** ਪੰਜਾਬੀ ਵਿੱਚ ਪੜ੍ਹੋ ਜੀ।

**ਮਾਨਯੋਗ ਸਪੀਕਰ :** ਇਹ ਪੰਜਾਬੀ ਭਾਸ਼ਾ ਵਾਲਾ ਮਤਾ ਇਨ੍ਹਾਂ ਨੂੰ ਦਿਉ ਜੀ।

(ਇਸ ਸਮੇਂ ਸਿੱਖਿਆ ਮੰਤਰੀ, ਡਾਕਟਰ ਦਲਜੀਤ ਸਿੰਘ ਚੀਮਾ ਵਲੋਂ ਸੰਸਦੀ ਮਾਮਲਿਆਂ ਬਾਰੇ ਮੰਤਰੀ ਨੂੰ ਪੰਜਾਬੀ ਭਾਸ਼ਾ ਵਿੱਚ ਮਤਾ ਪੜ੍ਹਨ ਲਈ ਦਿੱਤਾ ਗਿਆ।)

------

## OFFICIAL RESOLUTION REG. MAKING RECOMMENDATION TO THE STATE GOVERNMENT TO IMMEDIATELY TAKE UP THE MATTER WITH THE CENTRAL GOVERNMENT, RAJASTHAN, HARYANA AND DELHI FOR SECURING COST AND ROYALTY FROM THE NON-RIPARIAN STATES IN LIEU OF RELEASING OF RIVER WATERS TO THEM

**ਸੰਸਦੀ ਮਾਮਲੇ ਮੰਤਰੀ :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

"ਕਿ ਇਹ ਇੱਕ ਇਤਿਹਾਸਕ ਸਚਾਈ ਹੈ ਕਿ ਆਜ਼ਾਦੀ ਤੋਂ ਪਹਿਲਾਂ ਜਦੋਂ ਵੀ ਇੱਕ ਸੂਬੇ ਵੱਲੋਂ ਕਿਸੇ ਹੋਰ ਸੂਬੇ, ਜਿਸ ਦਾ ਕਿ ਰੀਪੇਰੀਅਨ ਸਿਧਾਂਤ ਅਨੁਸਾਰ ਹੱਕ ਨਾ ਬਣਦਾ ਹੋਵੇ, ਨੂੰ ਪਾਣੀ ਦਿੱਤਾ ਗਿਆ ਤਾਂ ਰੀਪੇਰੀਅਨ ਧਿਰ ਨੂੰ ਇਸ ਦੇ ਬਦਲੇ ਰਾਇਲਟੀ ਦਿੱਤੀ ਗਈ। ਉਦਾਹਰਣ ਦੇ ਤੌਰ ਤੇ ਬਰਤਾਨਵੀ ਰਾਜ ਵਿੱਚ ਦੋ ਵਾਰ ਪੰਜਾਬ ਦੇ ਦਰਿਆਵਾਂ ਦਾ ਪਾਣੀ ਦੂਜੇ ਸੂਬਿਆਂ ਨੂੰ ਦਿੱਤਾ ਗਿਆ। ਪਹਿਲਾਂ 1873 ਵਿੱਚ ਸਤਲੁਜ ਦਰਿਆ ਦਾ ਪਾਣੀ ਪਟਿਆਲਾ, ਨਾਭਾ ਅਤੇ ਜੀਂਦ ਰਿਆਸਤਾਂ ਨੂੰ ਦਿੱਤਾ ਗਿਆ ਅਤੇ ਜੋ ਫ਼ੈਸਲਾ ਕੀਤਾ ਗਿਆ ਉਸ ਵਿੱਚ ਇਹ ਸਪੱਸ਼ਟ ਤੌਰ ਤੇ ਜ਼ਿਕਰ ਕੀਤਾ ਗਿਆ ਕਿ ਪੰਜਾਬ ਰੀਪੇਰੀਅਨ ਸੂਬਾ ਹੋਣ ਕਰਕੇ ਇਨ੍ਹਾਂ ਪਾਣੀਆਂ ਉੱਪਰ ਸਿਰਫ਼ ਪੰਜਾਬ ਦਾ ਹੀ ਹੱਕ ਬਣਦਾ ਹੈ। ਇਸ ਲਈ ਪਟਿਆਲਾ, ਨਾਭਾ ਅਤੇ ਜੀਂਦ ਰਿਆਸਤਾਂ ਨੂੰ ਪਾਣੀ ਦੇ ਬਦਲੇ ਮਾਲਕਾਨਾ ਦੇਣਾ ਪਵੇਗਾ ਅਤੇ ਇਨ੍ਹਾਂ ਰਿਆਸਤਾਂ ਵੱਲੋਂ ਇਹ ਮਾਲਕਾਨਾ 1945-46 ਤੱਕ ਦਿੱਤਾ ਜਾਂਦਾ ਰਿਹਾ। ਇਸੇ ਤਰ੍ਹਾਂ ਦੂਜੀ ਵਾਰ 1873 ਵਿੱਚ ਹੀ ਬੀਕਾਨੇਰ ਦੇ ਮਹਾਰਾਜਾ ਗੰਗਾ ਸਿੰਘ ਦੀ ਬੇਨਤੀ ਤੇ ਬੀਕਾਨੇਰ ਰਿਆਸਤ ਨੂੰ ਗੰਗ ਕਨਾਲ ਰਾਹੀਂ ਪਾਣੀ ਦਿੱਤਾ ਗਿਆ ਅਤੇ ਇਸ ਦੇ ਬਦਲੇ ਵੀ ਬੀਕਾਨੇਰ ਸਟੇਟ ਵੱਲੋਂ ਪੰਜਾਬ ਨੂੰ ਮਾਲਕਾਨਾ ਅਦਾ ਕੀਤਾ ਗਿਆ।

ਇਸ ਲਈ ਉਪਰੋਕਤ ਤੱਥਾਂ ਨੂੰ ਗੰਭੀਰਤਾ ਨਾਲ ਵਿਚਾਰਦੇ ਹੋਏ ਇਹ ਸਦਨ ਪੰਜਾਬ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਉਹ ਪੰਜਾਬ ਦੇ ਦਰਿਆਵਾਂ ਦੇ ਪਾਣੀ ਜੋ ਕਿ ਗੈਰ ਰੀਪੇਰੀਅਨ ਸੂਬਿਆਂ ਨੂੰ ਬਿਨਾਂ ਕਿਸੇ ਕੀਮਤ ਤੇ ਜਾ ਰਿਹਾ ਹੈ, ਉਪਰ ਰਾਇਲਟੀ ਹਾਸਿਲ ਕਰਨ

ਲਈ ਮਾਮਲਾ ਕੇਂਦਰ ਸਰਕਾਰ ਕੋਲ ਤੁਰੰਤ ਉਠਾਵੇ ਤਾਂ ਜੋ ਦਹਾਕਿਆਂ ਤੋਂ ਪੰਜਾਬ ਅਤੇ ਕੇਂਦਰ ਦੀਆਂ ਕਾਂਗਰਸੀ ਸਰਕਾਰਾਂ ਵੱਲੋਂ ਪੰਜਾਬ ਨਾਲ ਕੀਤੀ ਗਈ ਧੱਕੇਸ਼ਾਹੀ ਅਤੇ ਬੇਇਨਸਾਫ਼ੀ ਦੂਰ ਹੋ ਸਕੇ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

"ਕਿ ਇਹ ਇੱਕ ਇਤਿਹਾਸਕ ਸਚਾਈ ਹੈ ਕਿ ਆਜ਼ਾਦੀ ਤੋਂ ਪਹਿਲਾਂ ਜਦੋਂ ਵੀ ਇੱਕ ਸੂਬੇ ਵੱਲੋਂ ਕਿਸੇ ਹੋਰ ਸੂਬੇ, ਜਿਸ ਦਾ ਕਿ ਰੀਪੇਰੀਅਨ ਸਿਧਾਂਤ ਅਨੁਸਾਰ ਹੱਕ ਨਾ ਬਣਦਾ ਹੋਵੇ, ਨੂੰ ਪਾਣੀ ਦਿੱਤਾ ਗਿਆ ਤਾਂ ਰੀਪੇਰੀਅਨ ਧਿਰ ਨੂੰ ਇਸ ਦੇ ਬਦਲੇ ਰਾਇਲਟੀ ਦਿੱਤੀ ਗਈ। ਉਦਾਹਰਨ ਦੇ ਤੌਰ ਤੇ ਬਰਤਾਨਵੀ ਰਾਜ ਵਿੱਚ ਦੋ ਵਾਰ ਪੰਜਾਬ ਦੇ ਦਰਿਆਵਾਂ ਦਾ ਪਾਣੀ ਦੂਜੇ ਸੂਬਿਆਂ ਨੂੰ ਦਿੱਤਾ ਗਿਆ। ਪਹਿਲਾਂ 1873 ਵਿੱਚ ਸਤਲੁਜ ਦਰਿਆ ਦਾ ਪਾਣੀ ਪਟਿਆਲਾ, ਨਾਭਾ ਅਤੇ ਜੀਂਦ ਰਿਆਸਤਾਂ ਨੂੰ ਦਿੱਤਾ ਗਿਆ ਅਤੇ ਜੋ ਫ਼ੈਸਲਾ ਕੀਤਾ ਗਿਆ ਉਸ ਵਿੱਚ ਇਹ ਸਪੱਸ਼ਟ ਤੌਰ ਤੇ ਜ਼ਿਕਰ ਕੀਤਾ ਗਿਆ ਕਿ ਪੰਜਾਬ ਰੀਪੇਰੀਅਨ ਸੂਬਾ ਹੋਣ ਕਰਕੇ ਇਨ੍ਹਾਂ ਪਾਣੀਆਂ ਉੱਪਰ ਸਿਰਫ਼ ਪੰਜਾਬ ਦਾ ਹੀ ਹੱਕ ਬਣਦਾ ਹੈ। ਇਸ ਲਈ ਪਟਿਆਲਾ, ਨਾਭਾ ਅਤੇ ਜੀਂਦ ਰਿਆਸਤਾਂ ਨੂੰ ਪਾਣੀ ਦੇ ਬਦਲੇ ਮਾਲਕਾਨਾ ਦੇਣਾ ਪਵੇਗਾ ਅਤੇ ਇਨ੍ਹਾਂ ਰਿਆਸਤਾਂ ਵੱਲੋਂ ਇਹ ਮਾਲਕਾਨਾ 1945-46 ਤੱਕ ਦਿੱਤਾ ਜਾਂਦਾ ਰਿਹਾ। ਇਸੇ ਤਰ੍ਹਾਂ ਦੂਜੀ ਵਾਰ 1873 ਵਿੱਚ ਹੀ ਬੀਕਾਨੇਰ ਦੇ ਮਹਾਰਾਜਾ ਗੰਗਾ ਸਿੰਘ ਦੀ ਬੇਨਤੀ ਤੇ ਬੀਕਾਨੇਰ ਰਿਆਸਤ ਨੂੰ ਗੰਗ ਕਨਾਲ ਰਾਹੀਂ ਪਾਣੀ ਦਿੱਤਾ ਗਿਆ ਅਤੇ ਇਸ ਦੇ ਬਦਲੇ ਵੀ ਬੀਕਾਨੇਰ ਸਟੇਟ ਵੱਲੋਂ ਪੰਜਾਬ ਨੂੰ ਮਾਲਕਾਨਾ ਅਦਾ ਕੀਤਾ ਗਿਆ।

ਇਸ ਲਈ ਉਪਰੋਕਤ ਤੱਥਾਂ ਨੂੰ ਗੰਭੀਰਤਾ ਨਾਲ ਵਿਚਾਰਦੇ ਹੋਏ ਇਹ ਸਦਨ ਪੰਜਾਬ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਉਹ ਪੰਜਾਬ ਦੇ ਦਰਿਆਵਾਂ ਦੇ ਪਾਣੀ ਜੋ ਕਿ ਗੈਰ ਰੀਪੇਰੀਅਨ ਸੂਬਿਆਂ ਨੂੰ ਬਿਨਾਂ ਕਿਸੇ ਕੀਮਤ ਤੇ ਜਾ ਰਿਹਾ ਹੈ, ਉਪਰ ਰਾਇਲਟੀ ਹਾਸਿਲ ਕਰਨ ਲਈ ਮਾਮਲਾ ਕੇਂਦਰ ਸਰਕਾਰ ਕੋਲ ਤੁਰੰਤ ਉਠਾਵੇ ਤਾਂ ਜੋ ਦਹਾਕਿਆਂ ਤੋਂ ਪੰਜਾਬ ਅਤੇ ਕੇਂਦਰ ਦੀਆਂ ਕਾਂਗਰਸੀ ਸਰਕਾਰਾਂ ਵੱਲੋਂ ਪੰਜਾਬ ਨਾਲ ਕੀਤੀ

[ ਮਾਨਯੋਗ ਸਪੀਕਰ ]

ਗਈ ਧੱਕੇਸ਼ਾਹੀ ਅਤੇ ਬੇਇਨਸਾਫ਼ੀ ਦੂਰ ਹੋ ਸਕੇ।"

ਬਹਿਸ। ਹਾਂ ਜੀ, ਮਿੱਤਲ ਸਾਹਿਬ ਜੀ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਜਿਥੋਂ ਤੱਕ ਪੰਜਾਬ ਦੇ ਰੀਪੇਰੀਅਨ ਰਾਈਟਸ ਦਾ ਤਾਅਲੁਕ ਹੈ, it was well established since 1873. ਜਿਹੜੀਆਂ ਉਸ ਵਕਤ ਦੀਆਂ ਪੈਪਸੂ ਦੀਆਂ ਰਿਆਸਤਾਂ ਜਾਂ sovereign states ਸਨ, ਜੋ ਇੰਡੀਪੈਂਡੈਂਟ ਸਨ, ਅੱਜ ਉਹ ਪੰਜਾਬ ਵਿੱਚ ਹਨ। ਉਨ੍ਹਾਂ ਨੇ ਵੀ ਅਗਰ ਪੰਜਾਬ ਤੋਂ ਪਾਣੀ ਮੰਗਿਆ ਤਾਂ ਉਨ੍ਹਾਂ ਨੂੰ ਵੀ ਸਾਨੂੰ ਪਾਣੀ ਦਾ ਮਾਲਕਾਨਾ ਹੱਕ ਦੇਣਾ ਪਿਆ ਸੀ, ਜਿਸ ਨੂੰ ਰਾਇਲਟੀ ਕਹਿੰਦੇ ਹਨ। ਰਾਜਸਥਾਨ ਵਿੱਚ ਬੀਕਾਨੇਰ ਸਟੇਟ ਦੇ ਮਹਾਰਾਜਾ ਗੰਗਾ ਸਿੰਘ, ਜੋ ਉਸ ਵੇਲੇ ਦੇ ਮਹਾਰਾਜਾ ਸਨ, ਜਿਨ੍ਹਾਂ ਨੇ ਆਪਣੇ ਨਾਂ ਤੇ ਗੰਗ ਕੈਨਾਲ ਕੱਢੀ ਸੀ ਅਤੇ ਸਾਡੇ ਕੋਲੋਂ ਪਾਣੀ ਲੈ ਕੇ ਉਸ ਨੂੰ ਚੈਨੇਲਾਈਜ਼ ਕੀਤਾ ਸੀ, ਉਸ ਵੇਲੇ 1873 ਵਿੱਚ ਵੀ ਇਹ ਮੰਨਿਆ ਗਿਆ ਕਿ ਰੀਪੇਰੀਅਨ ਰਾਈਟ ਮੁਤਾਬਕ ਇਸ ਪਾਣੀ ਤੇ ਸਿਰਫ ਪੰਜਾਬ ਦਾ ਹੱਕ ਹੈ ਅਤੇ ਇਹ ਪਾਣੀ ਨਾਨ-ਰੀਪੇਰੀਅਨ ਸਟੇਟ ਨੂੰ ਦਿੱਤਾ ਜਾ ਰਿਹਾ ਹੈ, ਉਨ੍ਹਾਂ ਨੂੰ ਵੀ ਸਾਨੂੰ ਇਹ ਮਾਲਕਾਨਾ ਹੱਕ ਦੇਣਾ ਪਿਆ। ਜੋ ਸਟੇਟਸ ਪੰਜਾਬ ਵਿੱਚ carve out ਹੋਈਆਂ ਸਨ, ਮਿਤੀ 1.11.1966 ਵਿੱਚ ਪੰਜਾਬ ਦੀ ਵੰਡ ਹੋਈ, ਪੰਜਾਬ ਤੋਂ ਕੁਝ ਹਿੱਸਾ ਕੱਟ ਕੇ ਹਰਿਆਣੇ ਵਿਚ ਚਲਿਆ ਗਿਆ ਔਰ ਕੁਝ ਹਿੱਸਾ ਕੱਟ ਕੇ ਹਿਮਾਚਲ ਪ੍ਰਦੇਸ਼ ਵਿੱਚ ਚਲਿਆ ਗਿਆ। ਹਰਿਆਣਾ ਕਿਉਂਕਿ ਇੱਕ ਅਲੱਗ ਸਟੇਟ ਹੈ, ਰਾਜਸਥਾਨ ਵੀ ਇੱਕ ਅਲੱਗ ਸਟੇਟ ਹੈ, ਉਨ੍ਹਾਂ ਸਟੇਟਾਂ ਨੂੰ ਜੋ ਸਾਡਾ ਪਾਣੀ ਜਾ ਰਿਹਾ ਹੈ, ਮਿਤੀ 1.11.1966 ਤੋਂ ਬਾਅਦ ਉਨ੍ਹਾਂ ਸੂਬਿਆਂ ਨੂੰ ਪਾਣੀ ਵਿਦਆਊਟ ਰਾਇਲਟੀ ਨਹੀਂ ਦਿੱਤਾ ਜਾ ਸਕਦਾ। ਕਿਉਂਕਿ natural flow of these Rivers does not pass through those States. ਜਿਹੜਾ ਇਹ ਪਾਣੀ ਆਉਂਦਾ ਹੈ, ਦਰਿਆ ਦੇ ਜ਼ਰੀਏ ਹੀ ਆਉਂਦਾ ਹੈ। ਸਭ ਤੋਂ ਚੁਸਤ ਦਰਿਆ ਭਾਵ ਸਭ ਤੋਂ ਸਪੀਡ ਵਾਲਾ ਦਰਿਆ ਸਤਲੁਜ ਮੰਨਿਆ ਜਾਂਦਾ ਹੈ ਔਰ ਇਸ ਪਾਣੀ ਦੇ ਕਾਰਨ ਜਦੋਂ ਕਦੇ ਤਬਾਹੀ ਹੁੰਦੀ ਹੈ, ਉਹ ਉਨ੍ਹਾਂ ਸੂਬਿਆਂ ਵਿੱਚ ਨਹੀਂ ਹੁੰਦੀ, ਉਹ ਤਬਾਹੀ ਵੀ ਕੇਵਲ ਪੰਜਾਬ ਦੀ ਧਰਤੀ ਹੀ ਬਰਦਾਸ਼ਤ ਕਰਦੀ ਹੈ। ਹੜ੍ਹ ਆਉਣ ਦੇ ਕਾਰਨ ਜਿਹੜਾ ਫਸਲਾਂ ਦਾ ਨੁਕਸਾਨ ਹੁੰਦਾ ਹੈ, ਜ਼ਮੀਨ ਦਾ ਹੜ੍ਹਨਾ ਔਰ ਘਰਾਂ ਦਾ ਨੁਕਸਾਨ ਹੋ ਜਾਣਾ, ਲੋਕ ਬੇਆਬਾਦ ਹੋਏ, ਉਨ੍ਹਾਂ ਨੂੰ ਰੀਹੈਬਲੀਟੇਟ ਕਰਨ ਵਾਸਤੇ

ਅਗਰ ਖਰਚਾ ਬੀਅਰ ਕਰਨਾ ਪਿਆ ਹੈ ਤਾਂ ਉਹ ਪੰਜਾਬ ਸਰਕਾਰ ਨੂੰ ਕਰਨਾ ਪਿਆ ਹੈ Whether it is after independence or before independence. ਮਿਤੀ 1.11.1966 ਤੋਂ ਬਾਅਦ ਜਦੋਂ ਵੀ ਫਲੱਡ ਆਏ ਹਨ, ਜਦੋਂ ਈਵਨ ਕਿ ਫਲੱਡ ਗੇਟ ਵੀ ਖੋਲ੍ਹੇ ਗਏ ਹਨ, ਉਸ ਦਾ ਨੁਕਸਾਨ ਕੇਵਲ ਪੰਜਾਬ ਨੇ ਬੀਅਰ ਕੀਤਾ ਹੈ। ਮੈਨੂੰ ਇਸ ਗੱਲ ਦਾ ਪਤਾ ਹੈ ਕਿਉਂਕਿ ਮੇਰਾ ਇਲਾਕਾ, ਮੇਰੀ ਕਾਂਸਟੀਚੂਐਂਸੀ ਸਤਲੁਜ ਦਰਿਆ ਦੇ nearest ਹੈ। ਇਹ ਇਲਾਕਾ ਸਤਲੁਜ ਦਰਿਆ ਦੇ ਬੈਂਕ ਤੇ ਵਸਿਆ ਹੋਇਆ ਹੈ। ਸਪੀਕਰ ਸਾਹਿਬ, ਤੁਹਾਡੇ ਜ਼ਿਲ੍ਹੇ ਦਾ ਵੀ ਬਹੁਤ ਸਾਰਾ ਹਿੱਸਾ ਸਤਲੁਜ ਦਰਿਆ ਦੇ ਕੰਢੇ ਤੇ ਵਸਿਆ ਹੋਇਆ ਹੈ। ਇਸ ਲਈ ਅਸੀਂ ਉਹ ਲੋਕ ਹਾਂ ਜਿਨ੍ਹਾਂ ਨੇ ਸਭ ਤੋਂ ਵੱਧ ਸਫਰ ਕੀਤਾ ਹੈ। ਭਾਵੇਂ ਕਿ ਇਸ ਨੁਕਸਾਨ ਦਾ ਮੁਆਵਜ਼ਾ ਵੀ ਮਿਲਦਾ ਹੈ ਪਰ ਮੁਆਵਜ਼ਾ ਤਾਂ ਹੋਏ ਨੁਕਸਾਨ ਵਜੋਂ ਇੱਕ ਕੰਪਨਸੇਸ਼ਨ ਹੀ ਹੈ, that is not the total compensation for the damages we have suffered. ਇਹ ਤਾਂ ਸਿਰਫ ਮੂੰਹ ਚੋਪੜਨ ਵਾਲੀ ਗੱਲ ਹੁੰਦੀ ਹੈ।

ਇਸ ਲਈ ਮੈਂ ਇਹ ਬੇਨਤੀ ਕਰਦਾ ਹਾਂ ਕਿ ਇਹ ਸਦਨ ਪੰਜਾਬ ਸਰਕਾਰ ਨੂੰ ਇਹ ਸਿਫਾਰਸ਼ ਕਰੇ ਜਾਂ ਹਦਾਇਤ ਕਰੇ ਕਿ ਜੋ ਇਹ ਮਤਾ ਅਸੀਂ ਲਿਆਂਦਾ ਹੈ, ਇਸ ਨੂੰ ਪਾਸ ਕਰਕੇ ਕੇਂਦਰ ਸਰਕਾਰ ਨਾਲ ਤੁਰੰਤ ਟੇਕਅੱਪ ਕੀਤਾ ਜਾਵੇ ਕਿ ਮਿਤੀ 1.11.1966 ਤੋਂ onward ਜਿੰਨਾ ਸਾਡਾ ਪਾਣੀ ਦੂਜੀਆਂ ਸਟੇਟਾਂ ਨੂੰ ਗਿਆ ਹੈ, ਉਸ ਦੀ ਰਾਇਲਟੀ ਰਾਜਸਥਾਨ ਤੋਂ ਵੀ ਲਈ ਜਾਵੇ ਅਤੇ ਹਰਿਆਣਾ ਤੋਂ ਵੀ ਲਈ ਜਾਵੇ। ਕਿਉਂਕਿ ਸਾਡਾ ਇਸ ਪਾਣੀ ਤੇ ਰਾਈਟ ਹੈ, ਅਸੀਂ ਉਨ੍ਹਾਂ ਸੂਬਿਆਂ ਨੂੰ ਜੋ ਇਹ ਪਾਣੀ ਦੇ ਰਹੇ ਹਾਂ, without their legal and Constitutional Rights ਦੇ ਰਹੇ ਹਾਂ। ਇਸ ਲਈ ਉਸ ਪਾਣੀ ਦੀ ਰਾਇਲਟੀ ਲੈਣ ਦਾ ਸਾਡਾ ਹੱਕ ਹੈ ਤਾਂ ਕਿ ਜੋ ਡੈਮੇਜਿਜ਼ ਅਸੀਂ ਸਫਰ ਕਰਦੇ ਹਾਂ, ਜੋ ਨੁਕਸਾਨ ਸਾਡੇ ਪੰਜਾਬ ਦੀ ਜਨਤਾ ਸਫਰ ਕਰਦੀ ਹੈ, ਉਸ ਨੂੰ ਅਸੀਂ ਪੂਰਾ ਕਰ ਸਕੀਏ। ਪੰਜਾਬ ਇੱਕ ਕਿਸਾਨੀ ਸੂਬਾ ਹੈ। ਇਸ ਦੀ ਖੇਤੀ ਪਾਣੀ ਤੇ ਨਿਰਭਰ ਕਰਦੀ ਹੈ। ਮੈਂ ਉਸ ਦੂਸਰੇ ਮਤੇ ਨੂੰ ਅਜੇ ਟੱਚ ਨਹੀਂ ਕਰਨਾ ਚਾਹੁੰਦਾ। ਮੈਂ ਸਿਰਫ ਇੰਨਾ ਹੀ ਨਿਵੇਦਨ ਕਰਨਾ ਚਾਹੁੰਦਾ ਹਾਂ ਕਿ ਪਾਣੀਆਂ ਦੀ ਰਾਇਲਟੀ ਤੇ ਸਾਡਾ ਹੱਕ ਹੈ, ਇਹ ਸਾਡਾ ਲੀਗਲ ਅਤੇ ਕਾਂਸਟੀਚਿਊਸ਼ਨਲ ਰਾਈਟ ਹੈ,

[ ਸੰਸਦੀ ਮਾਮਲੇ ਮੰਤਰੀ ]

well established right ਹੈ ਅਤੇ natural justice ਵੀ ਡਿਮਾਂਡ ਕਰਦਾ ਹੈ। ਮੈਂ ਮਿਤੀ 1.11.1966 ਤੋਂ ਕਹਿ ਰਿਹਾ ਹਾਂ ਜੀ। ਜਿਹੜਾ ਨੈਚੁਰਲ ਜਸਟਿਸ ਡਿਮਾਂਡ ਕਰਦਾ ਹੈ, ਉਹ ਇਕੁਅਲੀ ਸਾਡੇ ਹੱਕ ਵਿਚ ਹੈ। ਵਿਧਾਨ ਸਾਡੇ ਹੱਕ ਵਿੱਚ ਹੈ, ਕਾਨੂੰਨ ਸਾਡੇ ਹੱਕ ਵਿੱਚ ਹੈ, ਇਸ ਲਈ ਸਾਲ 1966 ਤੋਂ ਜਦੋਂ ਤੋਂ ਹਰਿਆਣਾ ਸੂਬਾ ਅਲੱਗ ਬਣਿਆ ਹੈ, ਸਾਡਾ ਇਹ ਕਾਂਸਟੀਚਿਊਸ਼ਨਲ ਰਾਈਟ ਹੈ। ਸੋ, ਮੈਂ ਸਾਰੇ ਆਨਰੇਬਲ ਮੈਂਬਰਜ਼ ਨੂੰ ਇਹ ਬੇਨਤੀ ਕਰਾਂਗਾ ਕਿ ਇਸ ਮਤੇ ਨੂੰ ਅਸੀਂ ਸਾਰੇ ਪਾਸ ਕਰੀਏ ਤਾਂ ਕਿ ਸਰਕਾਰ ਦੇ ਹੱਥ ਮਜ਼ਬੂਤ ਹੋਣ ਔਰ ਅਸੀਂ ਕੇਂਦਰ ਸਰਕਾਰ ਕੋਲ ਜਾ ਕੇ ਜ਼ੋਰ ਨਾਲ ਡਿਮਾਂਡ ਕਰ ਸਕੀਏ, ਮੈਂ ਇਨ੍ਹਾਂ ਸ਼ਬਦਾਂ ਨਾਲ ਸਭ ਦਾ ਧੰਨਵਾਦ ਕਰਦਾ ਹਾਂ ਔਰ ਸਾਰੇ ਮੈਂਬਰਜ਼ ਤੋਂ ਉਮੀਦ ਕਰਦਾ ਹਾਂ ਕਿ ਇਸ ਮਤੇ ਨੂੰ ਪਾਸ ਕਰਨ।

**ਜਸਟਿਸ ਨਿਰਮਲ ਸਿੰਘ (ਬੱਸੀ ਪਠਾਣਾ, ਐਸ.ਸੀ.):** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪਾਰਲੀਮੈਂਟਰੀ ਅਫੇਅਰ ਮੰਤਰੀ, ਸ਼੍ਰੀ ਮਦਨ ਮੋਹਨ ਮਿੱਤਲ ਜੀ ਵਲੋਂ ਪੇਸ਼ ਕੀਤੇ ਮਤੇ ਦੀ ਤਾਈਦ ਕਰਨ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਇਸ ਮਤੇ ਵਿਚ ਇਕ ਗੱਲ ਲਿਖੀ ਗਈ ਹੈ ਕਿ ਪੰਜਾਬ ਨਾਲ ਬੇਇਨਸਾਫੀ ਤੇ ਧੱਕੇਸ਼ਾਹੀ ਹੋਈ ਹੈ। ਸਾਡਾ ਦੇਸ਼ ਸੰਨ 1947 ਵਿੱਚ ਅਜ਼ਾਦ ਹੋਇਆ ਹੈ, ਉਸ ਤੋਂ ਬਾਅਦ ਕਾਂਗਰਸ ਸਰਕਾਰ ਵੱਲੋਂ ਸਮੇਂ-ਸਮੇਂ ਤੇ ਹਰ ਮਾਮਲੇ ਵਿਚ ਧੱਕਾ ਕੀਤਾ ਗਿਆ ਹੈ। ਸੰਨ 1947 ਵਿਚ ਦੇਸ਼ ਆਜ਼ਾਦ ਹੋਇਆ, ਸੰਨ 1948 ਵਿਚ ਕੇਂਦਰ ਸਰਕਾਰ ਨੇ ਇਕ ਸਰਕੂਲਰ ਕੱਢਿਆ ਕਿ ਪੰਜਾਬ ਦੇ ਸਿੱਖ ਜ਼ਰਾਇਮ ਪੇਸ਼ਾ ਹਨ, ਇਨ੍ਹਾਂ ਤੇ ਸਰਵੇਲੇਂਸ ਰੱਖੀ ਜਾਵੇ। ਸਿਰਫ ਇਹੀ ਨਹੀਂ, ਸੰਨ 1920 ਵਿਚ ਕਾਂਗਰਸ ਵਲੋਂ ਸਾਰੇ ਸੂਬਿਆਂ ਸਬੰਧੀ ਇਕ ਮਤਾ ਪਾਸ ਕੀਤਾ ਗਿਆ ਸੀ ਜਦੋਂ ਦੇਸ਼ ਨਵਾਂ ਆਜ਼ਾਦ ਹੋਵੇਗਾ, ਹਰ ਸੂਬਾ ਲੈਂਗੁਏਜ਼ ਦੇ ਅਧਾਰ ਤੇ ਸਥਾਪਿਤ ਕੀਤਾ ਜਾਵੇਗਾ। ਸਾਲ 1936 ਵਿਚ ਉੜੀਸਾ ਸੂਬਾ ਉੜੀਆ ਭਾਸ਼ਾ ਦੇ ਅਧਾਰ ਤੇ ਬਣਿਆ, 1953 ਵਿਚ ਆਂਧਰਾ ਪ੍ਰਦੇਸ਼ ਤੇਲਗੂ ਭਾਸ਼ਾ ਦੇ ਆਧਾਰ ਤੇ ਬਣਿਆ ਪਰ ਜਦੋਂ ਪੰਜਾਬ ਦੀ ਵਾਰੀ ਆਈ ਤਾਂ ਪੰਜਾਬ ਨੂੰ ਇਸ ਆਧਾਰ ਤੇ ਬਣਾਉਣ ਲਈ ਨਾਂਹ ਕਰ ਦਿੱਤੀ ਗਈ। ਸਾਨੂੰ ਪੰਜਾਬੀ ਸੂਬਾ ਭਾਸ਼ਾ ਦੇ ਆਧਾਰ ਤੇ ਵੰਡ ਕਰਨ ਲਈ ਲੜਾਈ ਲੜਨੀ ਪਈ ਅਤੇ ਸਾਲ 1956 ਵਿਚ 12000 ਸ਼੍ਰੋਮਣੀ ਅਕਾਲੀ ਦਲ ਦੇ ਵਰਕਰ ਜੇਲ੍ਹਾਂ ਵਿਚ ਗਏ। ਇਹ ਲੜਾਈ 1 ਨਵੰਬਰ, 1966 ਤੱਕ ਚਲਦੀ

ਰਹੀ, ਫਿਰ ਕਿਤੇ ਸਾਨੂੰ ਪੰਜਾਬੀ ਸੂਬਾ ਮਿਲਿਆ। ਮੈਂ ਕੇਂਦਰ ਸਰਕਾਰ ਦੁਆਰਾ ਹੋਏ ਧੱਕੇ ਦੀ ਗੱਲ ਕਰ ਰਿਹਾ ਸੀ। ਅੱਜ ਅਸੀਂ ਰਾਇਲਟੀ ਦੀ ਗੱਲ ਕਰ ਰਹੇ ਹਾਂ। ਇਹ ਬਹੁਤ ਗੰਭੀਰ ਮੁੱਦਾ ਹੈ। ਜਦੋਂ ਦੇਸ਼ ਆਜ਼ਾਦ ਹੋਇਆ ਤਾਂ ਸਾਡੇ ਕੋਲ ਪੰਜ ਦਰਿਆ ਸੀ ਅਤੇ ਇਨ੍ਹਾਂ ਪੰਜ ਦਰਿਆਵਾਂ ਵਿਚੋਂ ਜੇਹਲਮ ਅਤੇ ਝਨ੍ਹਾਅ ਦੋ ਦਰਿਆ ਪਾਕਿਸਤਾਨ ਕੋਲ ਸਨ ਅਤੇ ਤਿੰਨ ਦਰਿਆ ਸਾਡੇ ਕੋਲ ਸੀ।1948 ਵਿਚ ਪਾਰਟੀਸ਼ਨ ਤੋਂ ਬਾਅਦ ਪੰਜਾਬ ਨੇ ਪਾਕਿਸਤਾਨ ਦਾ ਪਾਣੀ ਬੰਦ ਕਰ ਦਿੱਤਾ ਜਿਸ ਕਾਰਨ ਜੰਗ ਦੇ ਹਾਲਾਤ ਬਣ ਗਏ ਤਾਂ ਪਾਕਿਸਤਾਨ ਸਰਕਾਰ ਨੇ ਦੋ ਚੀਫ਼ ਇੰਜੀਨੀਅਰ ਭੇਜੇ ਅਤੇ ਅਫਸਰ ਲੈਵਲ ਦੀ ਮੀਟਿੰਗ ਸ਼ਿਮਲਾ ਵਿਖੇ ਹੋਈ ਜਿਸ ਵਿਚ ਇੱਕ ਐਗਰੀਮੈਂਟ ਹੋਇਆ। ਉਸ ਐਗਰੀਮੈਂਟ ਮੁਤਾਬਕ ਪਾਕਿਸਤਾਨ ਨੇ ਵੀ ਹਿੰਦੁਸਤਾਨ ਨੂੰ ਰਾਇਲਟੀ ਦੇਣਾ ਮੰਨਿਆ। ਇਸ ਵਾਸਤੇ ਫਿਰ ਇੰਡਸ ਵਾਟਰ ਕਮਿਸ਼ਨ ਬਣਿਆ। ਜਦੋਂ ਉਹ ਕਮਿਸ਼ਨ ਬਣ ਰਿਹਾ ਸੀ, ਉਸ ਦੀਆਂ ਪ੍ਰੋਸੀਡਿੰਗਜ਼ ਚੱਲ ਰਹੀਆਂ ਸਨ ਤਾਂ ਸਾਡਾ ਪ੍ਰਤੀਨਿਧੀ ਸ਼੍ਰੀ ਗੁਲਾਟੀ ਸੀ। ਉਨ੍ਹਾਂ ਨੇ ਕਮਿਸ਼ਨ ਕੋਲ ਆਰਗੂਮੈਂਟ ਕੀਤਾ ਕਿ ਤੁਸੀਂ ਪਾਣੀ ਰਾਜਸਥਾਨ ਵਿਚ ਕੰਨਜ਼ਿਊਮ ਹੁੰਦਾ ਦਿਖਾਓ। ਉਸ ਮੁਤਾਬਕ ਹੀ 8 ਐਮ.ਏ.ਐਫ. ਪਾਣੀ ਰਾਜਸਥਾਨ ਵਿਚ ਕੰਨਜ਼ਿਊਮ ਹੁੰਦਾ ਦਿਖਾਇਆ ਗਿਆ ਅਤੇ 7.20 ਐਮ.ਏ.ਐਫ. ਪਾਣੀ ਪੰਜਾਬ ਨੂੰ ਦਿੱਤਾ ਗਿਆ। 7.20 ਐਮ.ਏ.ਐਫ. ਵਿਚੋਂ ਵੀ 1.30 ਐਮ.ਏ.ਐਫ. ਪਾਣੀ ਪੈਪਸੂ ਨੂੰ ਲੱਗ ਰਿਹਾ ਸੀ, ਉਹ ਵੀ ਵਿੱਚ ਸ਼ਾਮਲ ਹੈ। ਇਸੇ ਵਿਚੋਂ 0.65 ਐਮ.ਏ.ਐਫ. ਪਾਣੀ ਜੰਮੂ ਕਸ਼ਮੀਰ ਨੂੰ ਦਿੱਤਾ ਗਿਆ। ਸੋ, ਕਹਿਣ ਦਾ ਮਤਲਬ ਹੈ ਕਿ ਰਾਜਸਥਾਨ ਨੂੰ 8 ਐਮ.ਏ.ਐਫ. ਪਾਣੀ ਦਿੱਤਾ ਗਿਆ। ਨਾ ਤਾਂ ਰਾਜਸਥਾਨ ਕੋ-ਰਿਪੇਰੀਅਨ ਸੀ ਅਤੇ ਨਾ ਹੀ ਉਸਦਾ ਪਾਣੀਆਂ ਤੇ ਕੋਈ ਹੱਕ ਸੀ। ਜੇਕਰ ਅਸੀਂ ਅੱਜ ਵੀ ਹਿੰਦੁਸਤਾਨ ਦਾ ਨਕਸ਼ਾ ਸਾਹਮਣੇ ਰੱਖੀਏ ਤਾਂ ਜਿਹੜੇ ਸਾਡੇ ਤਿੰਨ ਦਰਿਆ ਸਤਲੁਜ, ਰਾਵੀ ਅਤੇ ਬਿਆਸ ਹਨ, ਇਹ ਰਾਜਸਥਾਨ ਦੇ ਨੇੜੇ-ਤੇੜੇ ਵੀ ਨਹੀਂ ਹਨ। ਸਤਲੁਜ ਰਾਜਸਥਾਨ ਤੋਂ 100 ਕਿਲੋਮੀਟਰ ਦੂਰੀ ਤੇ ਹੈ। ਇਹ ਪੰਜਾਬ ਨਾਲ ਬੇਇਨਸਾਫੀ ਹੈ। ਜਿਹੜਾ ਸ਼ਿਮਲੇ ਐਗਰੀਮੈਂਟ ਹੋਇਆ ਸੀ, ਉਸ ਨੂੰ ਦਿੱਲੀ ਵਿਚ ਇਕ ਕਾਨਫਰੰਸ ਕਰਕੇ ਉਸ ਸਮੇਂ ਦੇ ਇਰੀਗੇਸ਼ਨ ਮੰਤਰੀ, ਸ਼੍ਰੀ ਗੁਲਜ਼ਾਰੀ ਲਾਲ ਨੰਦਾ ਜੀ ਨੇ 8 ਐਮ.ਏ.ਐਫ. ਪਾਣੀ ਰਾਜਸਥਾਨ ਨੂੰ ਦੇ ਦਿੱਤਾ। ਜਦੋਂ ਇਹ ਪ੍ਰੋਸੀਡਿੰਗਜ਼ ਲਿਖੀਆਂ ਗਈਆਂ ਤਾਂ

[ ਜਸਟਿਸ ਨਿਰਮਲ ਸਿੰਘ ]

ਉਸ ਵਿੱਚ ਇੱਕ ਕਲਾਜ਼ 5 ਹੈ, ਉਸ ਦੇ ਮੁਤਾਬਿਕ ਰਾਇਲਟੀ ਦਾ ਹੱਕ ਪੰਜਾਬ ਕੋਲ ਹੀ ਮੰਨਿਆ ਗਿਆ। ਮੈਂ ਤੁਹਾਨੂੰ ਉਹ ਕਲਾਜ਼ ਪੜ੍ਹ ਕੇ ਸੁਣਾਉਂਦਾ ਹਾਂ, "The question of allocation and cost of water including the cost of storage and other works may be taken up separately as the conference was concerned only with the distribution of supply of water. " ਸੋ, ਇਹ 29.01.1955 ਦੀ ਕਾਨਫਰੰਸ ਦੀ ਮੀਟਿੰਗ ਸੀ, ਜਿਸ ਅਨੁਸਾਰ ਰਾਜਸਥਾਨ ਨੂੰ ਪਾਣੀ ਦਿੱਤਾ ਗਿਆ ਪ੍ਰੰਤੂ 29.01.1955 ਤੋਂ ਬਾਅਦ ਅੱਜ ਤੱਕ ਇਕ ਵੀ ਮੀਟਿੰਗ ਕਾਸਟ ਅਤੇ ਰਾਇਲਟੀ ਬਾਰੇ ਕੇਂਦਰ ਸਰਕਾਰ ਨੇ ਨਹੀਂ ਬੁਲਾਈ। ਸਪੀਕਰ ਸਾਹਿਬ, ਕੇਂਦਰ ਦੀ ਇਸ ਤੋਂ ਵੱਡੀ ਬੇਇਨਸਾਫੀ ਪੰਜਾਬ ਨਾਲ ਕੀ ਹੋਵੇਗੀ?

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ:** ਹਾਂ ਜੀ, ਦੱਸੋ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਤਾਂ ਕਾਂਗਰਸ ਇੱਥੇ ਨਹੀਂ ਹੈ, ਅੱਜ ਵੀ ਤੁਸੀਂ ਰਾਇਲਟੀ ਸ਼ਬਦ ਕਹੀ ਜਾਂਦੇ ਹੋ। ਇਸ ਵਿਚ ਕਾਸਟ ਲਫਜ਼ ਲਿਖਿਆ ਹੈ। ਕਾਸਟ ਅਤੇ ਰਾਇਲਟੀ ਵਿਚ ਫਰਕ ਹੈ, ਜਿਹੜੀ ਰਾਇਲਟੀ ਹੈ, ਉਹ ਕਾਸਟ ਤੇ ਲੱਗਣੀ ਹੈ ਅਤੇ ਜਿਹੜੀ ਕਾਸਟ ਹੈ ਉਹ ਪਾਣੀ ਤੇ ਲੱਗਣੀ ਹੈ। ਤੁਸੀਂ ਕਾਸਟ ਸ਼ਬਦ ਕਿਉਂ ਨਹੀਂ ਕਹਿੰਦੇ, ਇਹ ਵਾਰ ਵਾਰ royalty ਕਿਉਂ ਆਖਦੇ ਹਨ। ਇਹ ਪੰਜਾਬੀਆਂ ਨਾਲ ਅਤੇ ਪੰਜਾਬ ਨਾਲ ਫਿਰ ਇੱਕ ਵਾਰ ਧੱਕਾ ਕਰਨ ਲੱਗੇ ਹੋ। ਇਸ ਦੇ ਵਿੱਚ ਤੁਸੀਂ ਕਾਸਟ ਸ਼ਬਦ ਕਹੋ not royalty. ਤੁਸੀਂ ਕਾਸਟ ਕਹਿਣ ਤੋਂ ਬਾਅਦ ਮੁੜ ਕੇ royalty ਤੇ ਚਲੇ ਜਾਂਦੇ ਹੋ , Royalty is a little tax, not the cost of water. We demand the cost of water.

**ਮਾਨਯੋਗ ਸਪੀਕਰ:** ਜਦੋਂ ਤੁਹਾਡੀ ਵਾਰੀ ਆਵੇਗੀ ਤਾਂ ਕਹਿ ਲੈਣਾ। ਮੈਂ ਤੁਹਾਨੂੰ ਵੀ ਟਾਈਮ ਦਿਆਂਗਾ।ਜੱਜ ਸਾਹਿਬ, Please continue.

**ਜਸਟਿਸ ਨਿਰਮਲ ਸਿੰਘ :** ਸਪੀਕਰ ਸਾਹਿਬ, ਜਿਹੜਾ royalty ਦਾ ਰਾਈਟ ਹੈ ਜਾਂ ਕਾਸਟ ਦਾ ਰਾਈਟ ਹੈ, Mr. Bains please don't make it

a point out of it. I am aware that it is cost. But generally we term it a royalty. We are not talking it as a royalty. We are talking it as a cost. Cost of the water, storage costs and other miscellaneous charges. This fact was admitted in that conference also. ਪਰੰਤੂ ਜਿਵੇਂ ਮੈਂ ਪਹਿਲਾਂ ਕਿਹਾ ਹੈ ਕਿ ਅੱਜ ਤੱਕ ਉਸ ਤੇ ਕੋਈ ਮੀਟਿੰਗ ਹੀ ਨਹੀਂ ਬੁਲਾਈ ਗਈ। ਸਪੀਕਰ ਸਾਹਿਬ, ਜਿਹੜਾ ਰਾਈਟ ਆਫ ਰਾਇਲਿਟੀ ਹੈ, ਬ੍ਰਿਟਿਸ਼ ਦੇ ਟਾਈਮ ਜਦੋਂ ਸਰਹੰਦ ਕੈਨਾਲ ਬਣੀ, 1860 ਵਿੱਚ ਇਸ ਦੀ ਕੰਸਟ੍ਰਕਸ਼ਨ ਸ਼ੁਰੂ ਹੋਈ, ਉਦੋਂ ਸਾਰੀਆਂ Princly States ਨੇ ਬ੍ਰਿਟਿਸ਼ ਪੰਜਾਬ ਨੂੰ ਕਾਸਟ ਦੇਣਾ ਮੰਨਿਆ। ਇਸੇ ਤਰ੍ਹਾਂ ਹੀ ਜਿੰਨੀਆਂ ਵੀ ਰਾਜਪੂਤਾਨਾਂ ਸਟੇਟਾਂ ਹਨ, ਗੰਗਾਨਗਰ ਤੇ ਹੋਰ ਜਿਨ੍ਹਾਂ ਨੇ ਪਾਣੀ ਲਿਆ, ਅੱਜਕਲ੍ਹ ਦੀ ਪਾਕਿਸਤਾਨ ਦੀ ਬਹਾਵਲਪੁਰ ਸਟੇਟ ਹੈ, ਉਨ੍ਹਾਂ ਨੇ ਵੀ ਪੰਜਾਬ ਨੂੰ ਕਾਸਟ ਦਿੱਤੀ, ਉਦੋਂ ਵਰਡ 'ਰਾਇਲਿਟੀ' ਸੀ, ਪਾਣੀ ਦੀ ਕਾਸਟ ਦਿੱਤੀ ਸੀ। ਪਾਣੀ ਦੀ ਕਾਸਟ ਪੰਜਾਬ ਦੇ ਖਜ਼ਾਨੇ ਵਿੱਚ ਜਮ੍ਹਾਂ ਹੁੰਦੀ ਰਹੀ ਹੈ। ਜਿਥੋਂ ਤੱਕ ਕਲੇਮ ਹੈ, ਪੰਜਾਬ ਇੱਕਲਾ ਰਾਇਲਟੀ ਹੀ ਨਹੀਂ ਲੈਂਦਾ ਰਿਹਾ, ਰਾਇਲਟੀ ਦਿੰਦਾ ਵੀ ਰਿਹਾ ਹੈ। ਪੰਜਾਬ ਲਈ ਘੱਗਰ ਦਾ ਪਾਣੀ ਕੰਟੋਨਮੈਂਟ ਅੰਬਾਲਾ ਲਈ ਲਿਆ ਤੇ ਪੰਜਾਬ ਨੇ ਉਸ ਦੀ ਕਾਸਟ ਪਟਿਆਲਾ ਸਟੇਟ ਨੂੰ ਦਿੱਤੀ। ਜਿਹੜੀ ਇਹ supremacy over the river ਹੈ, ਇਹ ਕੰਸਟੀਚਿਊਸ਼ਨ ਨੇ ਵੀ ਪ੍ਰੋਵਾਈਡ ਕੀਤੀ ਹੈ ਕਿ ਸੰਵਿਧਾਨ ਵਿੱਚ ਰਾਈਟ ਹੈ ਕਿ ਜੇਕਰ ਕਿਸੇ ਸਟੇਟ ਨੇ ਪਾਣੀ ਕਿਸੇ ਦੂਸਰੀ ਸਟੇਟ ਨੂੰ ਦੇਣਾ ਹੈ ਤਾਂ ਉਸ ਦੀ ਕਾਸਟ ਲੈ ਸਕਦਾ ਹੈ ਅਤੇ ਉਸ ਦੇ ਵਾਸਤੇ ਕਾਨੂੰਨ ਬਣਾ ਸਕਦਾ ਹੈ। ਸੰਨ 1966 ਵਿੱਚ ਪੰਜਾਬ ਰੀਆਰਗੇਨਾਈਜ਼ ਹੋਇਆ, ਸਾਡਾ ਰਾਈਟ ਰਾਜਸਥਾਨ ਤੋਂ ਪਾਣੀ ਦੀ ਕਾਸਟ ਲੈਣ ਦਾ ਬਣਦਾ ਹੈ। ਜੇ ਅਸੀਂ ਰਫਲੀ ਐਸਟੀਮੇਟ ਲਗਾਉਂਦੇ ਹਾਂ ਤਾਂ ਰਾਜਸਥਾਨ ਵੱਲ ਸਾਡਾ 80,000 ਕਰੋੜ ਰੁਪਿਆ ਬਣਦਾ ਹੈ। ਹਰਿਆਣਾ ਸੂਬਾ, 1 ਨਵੰਬਰ, 1966 ਤੋਂ ਸੈਪਰੇਟ ਸਟੇਟ ਬਣਿਆ ਤੇ ਉਹ ਵੀ ਨਾਨ ਰਿਪੇਰੀਅਨ ਬਣੀ, ਸਾਡੀ ਜਿਹੜੀ ਪਾਣੀ ਦੀ ਕਾਸਟ ਹੈ, ਉਹ ਚਾਹੇ ਭਾਖੜਾ ਕਨਾਲ ਦੀ ਹੈ ਜਾਂ ਦੂਸਰੀ ਕਨਾਲ ਦੀ ਹੈ, ਇਸ ਦੇ ਵਿੱਚ ਉਨ੍ਹਾਂ ਤੋਂ ਰਾਇਲਟੀ ਲੈਣ ਦਾ ਸਾਡਾ ਹੱਕ ਬਣਦਾ ਹੈ ਅਤੇ ਜਦੋਂ ਇਹ ਪ੍ਰੈਸੀਡੈਂਟ ਸਾਡੇ ਕੋਲ ਹੈ ਤਾਂ ਸਾਨੂੰ ਟ੍ਰਿਬਿਊਨਲ ਨਹੀਂ ਮੰਗਣਾ ਚਾਹੀਦਾ,

[ ਜਸਟਿਸ ਨਿਰਮਲ ਸਿੰਘ ]

ਸਾਨੂੰ for the recovery of the cost ਸਿਵਲ ਸੂਟ ਫਾਈਲ ਕਰਨੀ ਚਾਹੀਦੀ ਹੈ। ਮੈਂ ਸ੍ਰੀ ਮਦਨ ਮੋਹਨ ਮਿੱਤਲ ਜੀ ਵੱਲੋਂ ਜਿਹੜਾ ਮਤਾ ਪੇਸ਼ ਕੀਤਾ ਗਿਆ ਹੈ, ਉਸ ਦੀ ਤਾਈਦ ਕਰਦਾ ਹੋਇਆ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਸਾਨੂੰ ਇਹ ਮਤਾ ਸਰਬਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ। ਧੰਨਵਾਦ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਆਤਮ ਨਗਰ):** ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਸਪੀਕਰ ਸਾਹਿਬ, ਮੈਂ ਵੀ ਇੱਕ ਪ੍ਰਾਈਵੇਟ ਰੈਜ਼ੋਲਿਊਸ਼ਨ ਪ੍ਰਾਈਵੇਟ ਬਿਲ ਦੇ ਤੌਰ ਤੇ ਪਿਛਲੇ ਸਦਨ ਦੇ ਵਿੱਚ ਲੈ ਕੇ ਆਇਆ ਸੀ, ਵੋਟਾਂ ਦੀ ਰਾਜਨੀਤੀ ਕਹਿ ਲਵੋ, ਲੋਕਾਂ ਨੂੰ ਸਭ ਪਤਾ ਹੈ ਕਿ ਕੌਣ ਸੱਚਾ ਹੈ ਤੇ ਕੌਣ ਝੂਠਾ ਹੈ ਅਤੇ ਕਿਹੜਾ ਸਟੇਟ ਦੇ ਨਾਲ ** **ਕਰ ਰਿਹਾ ਹੈ। ਇੱਧਰ ਵਾਲੇ ਮੇਰੇ ਵੀਰ ਚਲੇ ਗਏ ਹਨ। ਮੇਰਾ ਤਾਂ ਮਨ ਸੀ ਕਿ ਸ਼ੁਰੂ ਤੋਂ ਲੈ ਕੇ ਹੁਣ ਤੱਕ ਦਾ ਇਤਿਹਾਸ ਇਸ ਪਵਿੱਤਰ ਸਦਨ ਵਿੱਚ ਜ਼ਰੂਰ ਸੁਣਾਇਆ ਜਾਵੇ। ਧੰਨਵਾਦ ਹੈ ਕਿ ਅੱਜ ਮਦਨ ਮੋਹਨ ਮਿੱਤਲ ਜੀ ਮਤਾ ਲੈ ਆਏ ਹਨ। ਇਹ ਸੋਚਦੇ ਹੋਣੇ ਹਨ ਕਿ ਵੋਟਾਂ ਲੈਣੀਆਂ ਹਨ ਅਤੇ ਲੋਕਾਂ ਕੋਲ ਚੰਗਾ ** ** ਕੇ ਦਿਖਾਵਾਂਗੇ ਕਿ ਅਸੀਂ ਵੀ ਰਾਜਸਥਾਨ.....

**ਮਾਨਯੋਗ ਸਪੀਕਰ :** ਇੱਕ ਮਿੰਟ.... ਮੇਰੀ ਗੱਲ ਸੁਣ ਲਉ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਤੁਸੀਂ ਕਿਉਂ ** ** ਕਰ ਰਹੇ ਹੋ। ਜਿਹੜੀ ਗੱਲ ਠੀਕ ਨਹੀਂ ਲੱਗਦੀ, ਤੁਸੀਂ ਕਟਵਾ ਦਿਉ।

**ਮਾਨਯੋਗ ਸਪੀਕਰ :** ਮੇਰੀ ਬੇਨਤੀ ਸੁਣ ਲਉ। ਮੈਂ ਅੱਗੇ ਵੀ ਕਿਹਾ ਹੈ ਕਿ ਜਿਸ ਦਿਨ ਬੋਲਣਾ ਹੋਵੇ, ਉਸ ਦਿਨ ਪ੍ਰੋਸੀਜ਼ਰ ਪੜ੍ਹ ਕੇ ਆਇਆ ਕਰੋ। ਤੁਹਾਡਾ ਮਤਾ ਮੈਂ ਆਲਰੇਡੀ ਰਿਜੈਕਟ ਕਰ ਚੁੱਕਾ ਹਾਂ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਤੁਸੀਂ ਪ੍ਰੋਸੀਜ਼ਰ ਸਿਖਾਇਆ? ਤੁਹਾਡੇ ਇੱਧਰ ਵਾਲੇ ਐਮ.ਐਲ.ਏ. ਸਾਹਿਬਾਨਾਂ ਦੇ ਸੱਜਣ ਗੈਲਰੀਆਂ ਵਿੱਚ ਬੈਠੇ ਹਨ ਅਤੇ ਮੇਰੇ ਵਾਲੇ ਬਾਹਰ ਬਿਠਾਏ ਹੋਏ ਹਨ। ** **

**ਮਾਨਯੋਗ ਸਪੀਕਰ :** ਤੁਸੀਂ ਬੋਲਣਾ ਵੀ ਹੈ ਕਿ ਨਹੀਂ। ਆਪਣਾ ਟਾਈਮ ਕਿਉਂ ਵੇਸਟ ਕਰ ਰਹੇ ਹੋ?

**ਸਰਦਾਰ ਸਿਮਰਜੀਤ ਸਿੰਘ ਬੈਂਸ :** ਮੈਂ ਬੋਲ ਰਿਹਾ ਹਾਂ ਜੀ। ਜਿਹੜੀ ਗੱਲ ਸਹੀ ਨਹੀਂ ਲੱਗਦੀ, ਉਸ ਨੂੰ ਐਕਸਪੰਜ ਕਰ ਦਿਉ। ** **ਜਿਹੜੀ ਗੱਲ

---

** Expunged as ordered by the Chair.

ਤੁਹਾਨੂੰ ਚੰਗੀ ਨਹੀਂ ਲੱਗਦੀ, ਬੇਸ਼ੱਕ ਉਸ ਨੂੰ ਐਕਸਪੰਜ ਕਰ ਦਿਉ। ਤੁਸੀਂ ਮੇਰਾ ਇੱਕ ਲਫਜ਼ ਰਿਕਾਰਡ ਨਾ ਕਰੋ, ਮੈਨੂੰ ਕੋਈ ਫਰਕ ਨਹੀਂ।

**ਮਾਨਯੋਗ ਸਪੀਕਰ :** ਤੁਸੀਂ ਆਪਣੀ ਸਪੀਚ ਸ਼ੁਰੂ ਕਰੋ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸੋ, ਮੈਂ ਬੇਨਤੀ ਕਰਦਾ ਹਾਂ ਕਿ ਜਦੋਂ ਮੈਂ ਪਿਛਲੇ ਸੈਸ਼ਨ ਵਿੱਚ ਅਤਿਅੰਤ ਜ਼ਰੂਰੀ ਪ੍ਰਾਈਵੇਟ ਰੈਜ਼ੋਲਿਊਸ਼ਨ ਲੈ ਕੇ ਆਇਆ ਸੀ......

**ਮਾਨਯੋਗ ਸਪੀਕਰ :** ਜਿਹੜੇ ਅਨਪਾਰਲੀਮੈਂਟਰੀ ਸ਼ਬਦ ਆਏ ਹਨ, ਉਹ ਕੱਟ ਦਿੱਤੇ ਜਾਣ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਜਦੋਂ ਮੈਂ ਆਪਣਾ ਪ੍ਰਾਈਵੇਟ ਰੈਜ਼ੋਲਿਊਸ਼ਨ ਲਿਆਇਆ ਸੀ ਤਾਂ ਮੈਂ ਉਦੋਂ ਤੁਹਾਡੀਆਂ ਬੜੀਆਂ ਮਿੰਨਤਾਂ ਕੀਤੀਆਂ, ਤਰਲੇ ਕੀਤੇ ਤੇ ਵਾਸਤਾ ਪਾਇਆ ਸੀ ਅਤੇ ਰਾਜਸਥਾਨ ਸਰਕਾਰ ਕੋਲੋਂ ਸਾਲ 1965 ਤੋਂ ਲਗਾਤਾਰ ਜਾ ਰਹੇ ਮੁਫਤ ਪਾਣੀ ਦੀ ਬਣਦੀ ਕੀਮਤ ਤਕਰੀਬਨ 16 ਲੱਖ ਕਰੋੜ ਰੁਪਏ ਵਸੂਲਣ ਵਾਸਤੇ ਰੈਜ਼ੋਲਿਊਸ਼ਨ ਦੇਣ ਲਈ ਤੁਹਾਡੇ ਦਫ਼ਤਰ ਵਿੱਚ ਗਿਆ ਸੀ। ਗੈਲਰੀ ਵਿੱਚ ਉਸ ਦਿਨ ਤੁਹਾਡਾ ਪੁੱਤਰ ਵੀ ਸਦਨ ਦੀ ਕਾਰਵਾਈ ਦੇਖਣ ਆਇਆ ਸੀ ** ** ਜਦੋਂ ਮੈਂ ਆਪਣਾ ਪ੍ਰਾਈਵੇਟ ਰੈਜ਼ੋਲਿਊਸ਼ਨ ਤੁਹਾਨੂੰ ਤੁਹਾਡੇ ਦਫ਼ਤਰ ਵਿੱਚ ਦੇਣ ਗਿਆ ਤਾਂ ਤੁਸੀਂ ਮੈਨੂੰ ਕਿਹਾ ਕਿ ਬੇਟਾ, ਇਹ 16 ਲੱਖ ਕਰੋੜ ਰੁਪਿਆ ਹੀ ਨਹੀਂ ਸਗੋਂ ਪੈਸੇ ਤਾਂ ਅਸੀਂ ਇਸ ਤੋਂ ਵੀ ਵੱਧ ਲੈਣੇ ਹਨ। ਮੈਂ ਵਾਰ-ਵਾਰ ਬੇਨਤੀ ਕੀਤੀ ਕਿ ਪੰਜਾਬ ਦੇ ਸਿਰ ਤੇ ਬਹੁਤ ਵੱਡੀ ਕਰਜ਼ੇ ਦੀ ਪੰਡ ਹੈ। ਸੰਨ 1947 ਤੋਂ ਬਾਅਦ ਜਦੋਂ ਹਿੰਦੁਸਤਾਨ ਦੇ ਲੋਕਾਂ ਕੋਲ ਢਿੱਡ ਭਰਨ ਵਾਸਤੇ ਅਨਾਜ ਨਹੀਂ ਸੀ, ਪੰਜਾਬ ਦੇ ਜਿਸ ਸਿਰੜੀ ਕਿਸਾਨ ਨੇ ਸੱਪਾਂ ਦੀਆਂ ਸਿਰੀਆਂ ਮਿੱਧੀਆਂ, ਧੁੱਪ ਤੇ ਛਾਂ ਦੀ ਪਰਵਾਹ ਨਹੀਂ ਕੀਤੀ ਅਤੇ ਉਸਨੇ ਦਿਨ ਰਾਤ ਇੱਕ ਕਰਕੇ ਹਿੰਦੁਸਤਾਨ ਦੇ ਲੋਕਾਂ ਦਾ ਢਿੱਡ ਭਰਿਆ, ਅੱਜ ਉਹੀ ਕਿਸਾਨ ਖੁਦਕੁਸ਼ੀਆਂ ਦੇ ਰਸਤੇ ਤੇ ਹੈ। ਮੈਂ ਜਦੋਂ ਸਵੇਰੇ ਅਖਬਾਰ ਪੜ੍ਹਦਾ ਹਾਂ ਤਾਂ ਮੇਰਾ ਮਨ ਰੋਂਦਾ ਹੈ। ਜਦੋਂ ਕਦੇ ਦੋ ਕਿਸਾਨਾਂ ਦੀ ਅਤੇ ਕਦੇ ਤਿੰਨ ਕਿਸਾਨਾਂ ਦੀ ਖੁਦਕੁਸ਼ੀ ਕਰਨ ਸਬੰਧੀ ਫੋਟੋ ਛਪਦੀ ਹੈ ਤਾਂ ਦੁੱਖ ਹੁੰਦਾ ਹੈ। ਮੈਂ ਉਹ ਪ੍ਰਾਈਵੇਟ ਰੈਜ਼ੋਲਿਊਸ਼ਨ ਕੋਈ ਝੂਠਾ ਨਹੀਂ ਬਣਾਇਆ ਸੀ। ਮੈਂ

** Expunged as per ruling dated 13.3.2013

[ ਸਰਦਾਰ ਸਿਮਰਜੀਤ ਸਿੰਘ ਬੈਂਸ ]

ਤੁਹਾਡੇ ਜ਼ਰੀਏ ਮੁੱਖ ਮੰਤਰੀ ਜੀ ਨੂੰ ਵੀ ਬੜੀ ਵਾਰੀ ਕਿਹਾ ਸੀ ਪਰ ਤੁਸੀਂ ਮੈਨੂੰ ਸਦਨ ਵਿੱਚੋਂ ਚੁੱਕ ਕੇ ਬਾਹਰ ਸੁਟਾਇਆ, ਮਾਰਸ਼ਲ ਮੈਨੂੰ ਕੁੱਟਦੇ ਮਾਰਦੇ ਹੋਏ, ਕੱਪੜੇ ਫਾੜਦੇ ਹੋਏ ਸੜਕ ਤੇ ਘੜੀਸਦੇ ਹੋਏ ਲੈ ਕੇ ਗਏ। ਮੈਂ ਤੁਹਾਡੇ ਜ਼ਰੀਏ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਰਿਹਾ ਹਾਂ ਜਿਹੜੇ ਕਿ ਕਿਸਾਨਾਂ ਦੇ ਸਭ ਤੋਂ ਵੱਡੇ ਹਮਦਰਦ ਹੋਣ ਦਾ ** ** ਪਾਈ ਫਿਰਦੇ ਹਨ। ਮੈਂ ਤਾਂ ਬੇਨਤੀ ਕੀਤੀ ਸੀ। ਇੱਕ ਏ-4 ਸਾਈਜ਼ ਦੇ ਫੋਟੋਸਟੇਟ ਕਾਗਜ਼ ਉਤੇ ਬਿਲ ਬਣਾ ਕੇ ਰਾਜਸਥਾਨ ਨੂੰ ਭੇਜਣ ਵਿੱਚ ਮੁੱਖ ਮੰਤਰੀ ਸਾਹਿਬ ਨੂੰ ਕੀ ਦਿੱਕਤ ਜਾਂ ਪਰੇਸ਼ਾਨੀ ਸੀ?

(ਇਸ ਸਮੇਂ ਸਰਦਾਰ ਬਲਵਿੰਦਰ ਸਿੰਘ ਬੈਂਸ, ਅਜ਼ਾਦ ਮੈਂਬਰ ਆਪਣੇ ਫੋਨ ਰਾਹੀਂ ਰਿਕਾਰਡਿੰਗ ਕਰ ਰਹੇ ਸੀ।)

## OBSERVATION BY THE SPEAKER REGARDING NON-RECORDING OF PROCEEDINGS ON THE MOBILE IN THE HOUSE

**ਮਾਨਯੋਗ ਸਪੀਕਰ :** ਇੱਕ ਮਿੰਟ... ਕਿਸੇ ਵੀ ਮੈਂਬਰ ਸਾਹਿਬ ਨੂੰ ਇਹ ਅਲਾਉਡ ਨਹੀਂ ਹੈ ਕਿ ਉਹ ਹਾਊਸ ਵਿੱਚ ਮੋਬਾਈਲ ਦੇ ਨਾਲ ਪ੍ਰੋਸੀਡਿੰਗ ਰਿਕਾਰਡਿੰਗ ਕਰੇ। ਕੋਈ ਵੀ ਰਿਕਾਰਡਿੰਗ ਨਾ ਕਰੇ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਤੁਸੀਂ ਵੀ ਕਿਹੜਾ ਦੇ ਦੇਣੀ ਹੈ, ਜੇ ਮੈਂ ਆਪਣੇ ਬੋਲਣ ਦੀ ਵੀਡਿਉ ਰਿਕਾਰਡਿੰਗ ਕਰ ਲਈ ਤਾਂ ਕੀ ਹੋ ਗਿਆ? ਮੇਰੀ ਬੇਨਤੀ ਸੁਣੋ, ਇਹ ਜਿਹੜੇ ਕੈਮਰੇ ਲਗਾਏ ਹਨ....

**ਮਾਨਯੋਗ ਸਪੀਕਰ :** ਮੈਂ ਕਦੇ ਅਲਾਉ ਹੀ ਨਹੀਂ ਕੀਤਾ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਇਹ ਜਿਹੜੇ ਕੈਮਰੇ ਲਗਾਏ ਹਨ, ਇਸ ਵਿੱਚੋਂ ਸਰਕਾਰੀ ਧਿਰ ਵਾਲੇ ਜਿਹੜੀ ਗੱਲ ਠੀਕ ਲੱਗਦੀ ਹੈ, ਉਸ ਨੂੰ ਵਾਇਰਲ ਕਰਦੇ ਹਨ।

**ਮਾਨਯੋਗ ਸਪੀਕਰ :** ਮੈਂ ਕਦੇ ਅਲਾਉ ਹੀ ਨਹੀਂ ਕੀਤਾ।** ** ਮੈਨੂੰ ਪਤਾ ਹੈ ਕਿ ਇਸ ਕੁਰਸੀ ਦਾ ਕਿਵੇਂ ਮਾਣ ਸਤਿਕਾਰ ਕਰਨਾ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਜਿਹੜਾ ਅੰਦਰ ਕੈਮਰਾ ਲੱਗਾ ਹੈ, ਇਸ ਨਾਲ ਜਿਹੜੀ ਗੱਲ ਇਨ੍ਹਾਂ ਨੂੰ ਚੰਗੀ ਲੱਗਦੀ ਹੈ, ਉਸਨੂੰ ਇਹ ਵਾਇਰਲ ਕਰਦੇ ਹਨ ਅਤੇ ਜੇਕਰ ਅਸੀਂ ਆਪਣੀ ਫੁਟੇਜ ਮੰਗ ਲਈਏ ਤਾਂ ਤੁਸੀਂ ਕੋਰਾ ਜਵਾਬ ਦੇ ਦਿੰਦੇ ਹੋ। ** **

** Expunged as ordered by the Chair.

**ਮਾਨਯੋਗ ਸਪੀਕਰ :** ਇਹ ਨਹੀਂ ਹੋ ਸਕਦਾ। ਤੁਸੀਂ ਆਪਣਾ ਸਮਾਂ ਬਰਬਾਦ ਕਰ ਰਹੇ ਹੋ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਜਥੇਦਾਰ ਜੀ, ਬਣਾਉ ਵੀਡਿਉ। (ਸਰਦਾਰ ਬਲਵਿੰਦਰ ਸਿੰਘ ਬੈਂਸ ਨੂੰ ਸੰਬੋਧਨ ਕਰਦੇ ਹੋਏ) ਬੰਦ ਕਿਉਂ ਕੀਤਾ? ਤੁਸੀਂ ਵੀਡਿਉ ਬਣਾਉ।

**ਮਾਨਯੋਗ ਸਪੀਕਰ :** ਤੁਸੀਂ ਸਮਾਂ ਬਰਬਾਦ ਕਰ ਰਹੇ ਹੋ। I can't allow.

**ਸਰਦਾਰ ਸਿਮਰਜੀਤ ਸਿੰਘ ਬੈਂਸ :** ਮੈਂ ਆਪਣੀ ਸਪੀਚ ਦਾ ਵੀਡਿਉ ਲੋਕਾਂ ਨੂੰ ਦਿਖਾਉਣਾ ਹੈ ਕਿ ਤੁਸੀਂ ਮੈਨੂੰ ਵੋਟਾਂ ਪਾ ਕੇ ਆਪਣੀ ਆਵਾਜ਼ ਬਣਾ ਕੇ ਸਦਨ ਵਿੱਚ ਬੋਲਣ ਵਾਸਤੇ ਭੇਜਿਆ ਹੈ ਅਤੇ ਮੈਂ ਇਹ ਅਧਿਕਾਰ ਰੱਖਦਾ ਹਾਂ। ਸਪੀਕਰ ਸਾਹਿਬ, ਜਾਂ ਤਾਂ ਤੁਸੀਂ ਵਾਅਦਾ ਕਰੋ ਕਿ ਇਹ ਜੋ ਸਰਕਾਰੀ ਕੈਮਰਾ ਚੱਲਦਾ ਹੈ, ਇਸ ਦੀ ਰਿਕਾਰਡਿੰਗ ਵਿਚੋਂ ਤੈਨੂੰ ਤੇਰੀ ਸਪੀਚ ਦੀ ਵੀਡਿਉ ਦੇ ਦੇਵਾਂਗੇ, ਜਿੱਥੇ ਸਿਰਫ ਤੇ ਸਿਰਫ ਸਰਕਾਰੀ ਧਿਰ ਦੀਆਂ ਗੱਲਾਂ ਦਿਖਾਈਆਂ ਜਾਂਦੀਆਂ ਹਨ। ਮੈਂ ਤੁਹਾਨੂੰ ਆਦਰ ਸਹਿਤ ਬੇਨਤੀ ਕਰਦਾ ਹਾਂ ਕਿ ਤੁਸੀਂ ਇਹ ਐਲਾਨ ਕਰੋ ਕਿ ਤੇਰੀ ਸਪੀਚ ਦਾ ਵੀਡਿਉ ਮੁਹੱਈਆ ਕਰਵਾ ਦਿਆਂਗੇ।

**ਮਾਨਯੋਗ ਸਪੀਕਰ :** ਨਹੀਂ ਜੀ। ਮੈਂ ਕਦੇ ਅਲਾਉ ਹੀ ਨਹੀਂ ਕੀਤਾ। Don't waste the time. ਮੈਂ ਕਿਹਾ ਜੀ ਕਿ ਮੈਂ ਉਨ੍ਹਾਂ ਨੂੰ ਕਦੇ ਵੀ ਅਲਾਓ ਨਹੀਂ ਕੀਤਾ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਮੈਂ ਅੱਜ ਤੁਹਾਨੂੰ ਆਦਰ ਸਹਿਤ, ਨਿਮਰਤਾ ਸਹਿਤ ਬੇਨਤੀ ਕਰਦਾ ਹਾਂ ਕਿ ਤੁਸੀਂ ਕਰੋ ਐਲਾਨ ਕਿ ਮੇਰੀ ਸਪੀਚ ਦੀ ਮੈਨੂੰ ਵੀਡੀਓ ਰਿਕਾਰਡਿੰਗ ਮੁਹੱਈਆ ਕਰਵਾ ਦਿਓਗੇ।

**Mr. Speaker:** No, do not waste the time.

**ਸਰਦਾਰ ਸਿਮਰਜੀਤ ਸਿੰਘ ਬੈਂਸ:** ਮੈਂ ਆਪ ਤੁਹਾਨੂੰ ਦੱਸਣ ਲੱਗਾ ਹਾਂ ਕਿ ਮੇਰਾ ਵੱਡਾ ਭਰਾ ਮੇਰੀ ਸਪੀਚ ਦਾ ਵੀਡਿਓ ਬਣਾ ਰਿਹਾ ਹੈ।

**Mr. Speaker:** No, I will not allow him.

**ਸਰਦਾਰ ਸਿਮਰਜੀਤ ਸਿੰਘ ਬੈਂਸ:** ਤੁਸੀਂ ਅਲਾਓ ਕਰੋ, ਨਾ ਕਰੋ। ਮੈਨੂੰ

ਪਤਾ ਹੈ ਕਿ ਤੁਸੀਂ ਅਲਾਓ ਨਹੀਂ ਕਰਨਾ।

**ਮਾਨਯੋਗ ਸਪੀਕਰ:** ਤੁਹਾਡਾ ਟਾਈਮ ਸਿਰਫ ਦੋ ਮਿੰਟ ਰਹਿ ਗਿਆ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਤੁਸੀਂ ਮੈਨੂੰ ਦੋ ਮਿੰਟ ਵੀ ਨਾ ਦਿਓ।

**ਮਾਨਯੋਗ ਸਪੀਕਰ:** ਫਿਰ ਤੁਸੀਂ ਆਪਣਾ ਟਾਈਮ ਵੇਸਟ ਕਰ ਰਹੇ ਹੋ। You are wasting the time.

**ਸਰਦਾਰ ਸਿਮਰਜੀਤ ਸਿੰਘ ਬੈਂਸ:** ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ।

**ਮਾਨਯੋਗ ਸਪੀਕਰ:** ਤੁਸੀਂ 11.07 ਤੱਕ ਬੋਲਣਾ ਹੈ। ਚੱਲੋ, ਫਿਰ ਤੁਹਾਡੀ ਮਰਜ਼ੀ।

**OFFICIAL RESOLUTION REG. MAKING RECOMMENDATION TO THE STATE GOVERNMENT TO IMMEDIATELY TAKE UP THE MATTER WITH THE CENTRAL GOVERNMENT, RAJASTHAN, HARYANA AND DELHI FOR SECURING COST AND ROYALTY FROM THE NON-RIPARIAN STATES IN LIEU OF RELEASING OF RIVER WATERS TO THEM *(RESUMPTION)***

**ਸਰਦਾਰ ਸਿਮਰਜੀਤ ਸਿੰਘ ਬੈਂਸ:** ਮੈਂ ਮੁੱਖ ਮੰਤਰੀ ਸਾਹਿਬ ਨੂੰ ਆਦਰ ਸਹਿਤ ਬੇਨਤੀ ਕਰਦਾ ਹਾਂ ਕਿ ਰਾਜਸਥਾਨ ਸੂਬੇ ਤੋਂ ਪਾਣੀ ਦੀ ਕੀਮਤ ਵਸੂਲਣ ਵਾਸਤੇ ਜਸਟਿਸ ਜੀ ਬੋਲ ਗਏ ਹਨ। ਇਨ੍ਹਾਂ ਨੇ ਵੀ ਸ਼੍ਰੀ ਗੁਲਜ਼ਾਰੀ ਲਾਲ ਨੰਦਾ ਜੀ ਦੀ ਪ੍ਰਧਾਨਗੀ ਹੇਠ ਮਿਤੀ 29 ਜਨਵਰੀ, 1955 ਨੂੰ ਹੋਈ ਮੀਟਿੰਗ ਵਿੱਚ ਪੈਰ੍ਹਾ ਨੰ: 5 ਦਾ ਰੈਫਰੈਂਸ ਦਿੰਦੇ ਹੋਏ ਕਿਹਾ ਹੈ ਕਿ allocation and cost of water including the cost of storage and other works may be taken up separately. ਅੱਜ ਸਪੀਕਰ ਸਾਹਿਬ, ਮੇਰੀ ਤੁਹਾਡੇ ਜ਼ਰੀਏ ਸਰਕਾਰ ਚਲਾਉਣ ਵਾਲਿਆਂ ਨੂੰ ਨਿਮਰਤਾ ਸਹਿਤ ਬੇਨਤੀ ਹੈ ਇਹ ਬੜੀ ਵੱਡੀ ਰਾਜਨੀਤੀ ਕਰਦੇ ਹਨ ਅਤੇ ਹਰ ਗੱਲ ਵਿੱਚ ਰਾਜਨੀਤੀ ਕਰਦੇ ਹਨ। ਕਰਨਾਟਕ ਦੀ ਵਿਧਾਨ ਸਭਾ ਨੇ ਕਾਵੇਰੀ ਜਲ ਵਿਵਾਦ ਦੇ ਉਤੇ ਬਹੁਤ ਵੱਡਾ ਇਤਿਹਾਸਕ ਫੈਸਲਾ ਦਿੱਤਾ ਹੈ, ਅਸੀਂ ਉਨ੍ਹਾਂ ਤੋਂ ਹੀ ਸਿੱਖਿਆ ਲੈ ਲਈਏ। ਵਿਧਾਨ ਸਭਾ ਸੈਸ਼ਨ ਬੁਲਾਉਣ ਵਾਸਤੇ ਮੈਂ ਤੁਹਾਡੇ ਘਰ ਚਿੱਠੀ ਦੇਣ ਆਇਆ ਸੀ ਕਿ ਇਸ ਸਬੰਧ ਵਿੱਚ ਸਦਨ ਬੁਲਾਇਆ ਜਾਵੇ ਤਾਂ ਜੋ ਇੱਥੇ ਰਾਜਨੀਤੀ ਤੋਂ ਉੱਪਰ ਉਠ ਕੇ ਸਰਬ-ਸੰਮਤੀ ਨਾਲ ਪੰਜਾਬ ਵਿਧਾਨ ਸਭਾ ਦੇ ਮੈਂਬਰ ਸਾਹਿਬਾਨ ਇਤਿਹਾਸਕ

ਫੈਸਲਾ ਕਰਨ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕੀਤੀ ਹੈ, ਅਸੀਂ ਕੋਲਾ ਝਾਰਖੰਡ ਤੇ ਬਿਹਾਰ ਤੋਂ ਲੈਣ ਜਾਂਦੇ ਹਾਂ, ਕੀ ਕਦੇ ਝਾਰਖੰਡ ਤੇ ਬਿਹਾਰ ਵਾਲਿਆਂ ਨੇ ਸਾਡੀ ਸਟੇਟ ਨੂੰ ਮੁਫਤ ਵਿੱਚ ਕੋਲਾ ਦਿੱਤਾ ਹੈ? ਮੱਧ ਪ੍ਰਦੇਸ਼ ਤੋਂ ਸਾਗਵਾਨ ਦੀ ਲੱਕੜ ਲੈਣ ਜਾਂਦੇ ਹਾਂ, ਕੀ ਕਦੇ ਮੱਧ ਪ੍ਰਦੇਸ਼ ਵਾਲਿਆਂ ਨੇ ਆਪਾਂ ਨੂੰ ਲੱਕੜ ਫਰੀ ਵਿੱਚ ਦਿੱਤੀ ਹੈ ਜਾਂ ਇਹ ਦੱਸੋ ਕਿ ਕਦੇ ਹਿਮਾਚਲ ਪ੍ਰਦੇਸ਼ ਵਾਲਿਆਂ ਨੇ ਸਾਨੂੰ ਲੱਕੜ ਮੁਫਤ ਦੀ ਦਿੱਤੀ ਹੋਵੇ ? ਮੇਰੇ ਹਿਸਾਬ ਨਾਲ ਸਾਡੇ ਪੰਜਾਬ ਸੂਬੇ ਦਾ ਲਟਾਲਟ ਕਰਦਾ 11.2 ਐਮ.ਏ.ਐਫ. ਪਾਣੀ ਸੰਨ 1965 ਤੋਂ ਲਗਾਤਾਰ ਰਾਜਸਥਾਨ ਨੂੰ ਜਾ ਰਿਹਾ ਹੈ। ਰਾਜਸਥਾਨ ਸੂਬੇ ਵਿੱਚ ਮਾਰਬਲ ਨਿਕਲਦਾ ਹੈ, ਉਹ ਬੜਾ ਬੇਸ਼ਕੀਮਤੀ ਮਾਰਬਲ ਹੈ। ਕੀ ਕਦੇ ਮਾਰਬਲ ਵਾਲਿਆਂ ਨੇ ਸਾਨੂੰ ਮੁਫਤ ਵਿੱਚ ਮਾਰਬਲ ਦਿੱਤਾ ਹੈ? ਪੰਜਾਬੀ ਦੀ ਕਹਾਵਤ ਹੈ ਕਿ "ਤੁਹਾਡਾ ਕੁੱਤਾ, ਕੁੱਤਾ ਤੇ ਸਾਡਾ ਕੁੱਤਾ ਟੌਮੀ"। ਸਾਡੀ ਚੀਜ਼ ਫਰੀ ਦੇ ਵਿੱਚ ਦੂਜੇ ਸੂਬਿਆਂ ਨੂੰ ਜਾ ਰਹੀ ਹੈ? ਪਾਣੀ ਬੇਸ਼ਕੀਮਤੀ ਹੈ। ਮੰਤਰੀ ਜੀ ਰਾਇਲਿਟੀ ਸ਼ਬਦ ਕਹਿ ਕੇ ਗਏ ਹਨ। ਮੇਰੀ ਆਦਰ ਸਹਿਤ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਇਹ ਰਾਇਲਿਟੀ ਨਹੀਂ ਹੈ। ਰਾਇਲਿਟੀ ਦਾ ਮਤਲਬ ਹੈ ਕਿ ਜਦੋਂ ਕੇਂਦਰ ਸਰਕਾਰ ਕਿਸੇ ਸਟੇਟ ਵਿੱਚੋਂ ਕੋਈ ਖਣਿਜ ਪਦਾਰਥ ਭਾਵ ਲੋਹਾ, ਕੋਲਾ ਜਾਂ ਕੋਈ ਹੋਰ ਧਾਤ ਪ੍ਰਾਪਤ ਕਰਦੀ ਹੈ ਤਾਂ ਜਿਸ ਸਟੇਟ ਦੀ ਜ਼ਮੀਨ ਵਿੱਚੋਂ ਖਣਿਜ ਪਦਾਰਥ ਨਿਕਲਦਾ ਹੈ ਤਾਂ ਉਸ ਨੂੰ ਰਾਇਲਿਟੀ ਦਿੱਤੀ ਜਾਂਦੀ ਹੈ। ਉਸ ਵਾਸਤੇ ਰਾਇਲਿਟੀ ਸ਼ਬਦ ਵਰਤਦੇ ਹਨ ਪਰ ਪਾਣੀ ਜਿਸ ਦੀ ਇੱਕ ਬਿਸਲੇਰੀ ਦੀ ਬੋਤਲ ਦੀ ਕੀਮਤ 20 ਰੁਪਏ ਹੈ, ਸਾਡਾ ਪਾਣੀ ਮੁਫ਼ਤ ਵਿੱਚ ਹੋਰ ਸੂਬਿਆਂ ਨੂੰ ਜਾ ਰਿਹਾ ਹੈ। ਸੂਝਵਾਨ ਸੱਜਣ ਕਹਿੰਦੇ ਹਨ ਕਿ ਜੇ ਤੀਜੀ ਵਰਲਡ ਵਾਰ ਸੰਸਾਰ ਦੇ ਅੰਦਰ ਹੋਈ ਤਾਂ ਉਹ ਪਾਣੀਆਂ ਦੇ ਮਸਲੇ ਨੂੰ ਲੈ ਕੇ ਹੋਵੇਗੀ। ਸਾਡਾ ਖਜ਼ਾਨਾ ਲੁੱਟਿਆ ਗਿਆ। ਮੈਂ ਪ੍ਰਾਈਵੇਟ ਬਿਲ ਲਿਆ ਕੇ ਦੱਸੋ ਕਿ ਕਿਹੜਾ ਗੁਨਾਹ ਕਰ ਲਿਆ? ਇਹ ਕਿਹੜਾ ਕੋਈ ਮੇਰੇ ਪੁੱਤ, ਭਰਾ, ਪਰਿਵਾਰ ਜਾਂ ਕਾਰੋਬਾਰ ਦਾ ਮਸਲਾ ਸੀ ਕਿ ਤੁਸੀਂ ਆਪਣੀ ਫੌਜ ਭੇਜ ਦਿੱਤੀ ਤੇ ਉਹ ਇੱਥੋਂ ਘੜੀਸ ਕੇ ਮੈਨੂੰ ਸਦਨ ਤੋਂ ਚੁੱਕ ਕੇ ਬਾਹਰ ਘਸੀਟਦੇ ਹੋਏ ਸੜਕ ਤੇ ਲੈ ਗਏ। ਇਹ ਸਦਨ ਤੋਂ ਬਾਹਰ ਕੱਢਣ ਦਾ ਹੁਕਮ ਸੀ ਜਾਂ ਘੜੀਸਦੇ ਹੋਏ ਪੌੜੀਆਂ ਦੇ ਵਿੱਚੋਂ ਕੱਪੜੇ ਪਾੜਦੇ ਹੋਏ ਸੜਕ ਤੇ ਲਿਜਾਉਣ ਦਾ ਹੁਕਮ ਸੀ? ਸਪੀਕਰ ਸਾਹਿਬ, ਨਮੋਸ਼ੀ ਇਸ ਗੱਲ ਦੀ ਹੈ ਕਿ

---

** Expunged as ordered by the Chair.

[ ਸਰਦਾਰ ਸਿਮਰਜੀਤ ਸਿੰਘ ਬੈਂਸ ]

ਤੁਸੀਂ ਇਸ ** ** , ਅਤੇ ਮੈਨੂੰ ਇਹ ਗੱਲ ਕਹਿਣ ਤੇ ਕੋਈ ਪਰਹੇਜ਼ ਨਹੀਂ ਕਿ ਸਦਨ ਛੱਡਣ ਵਾਸਤੇ ਆਰਡਰ ਸਿਰਫ ਮੇਰੇ ਵਾਸਤੇ ਕੀਤਾ ਗਿਆ ਸੀ, ਮੇਰੇ ਵੱਡੇ ਭਰਾ ਸਰਦਾਰ ਬਲਵਿੰਦਰ ਸਿੰਘ ਬੈਂਸ ਵਾਸਤੇ ਤਾਂ ਤੁਸੀਂ ਹੁਕਮ ਨਹੀਂ ਕੀਤਾ ਸੀ। ਫਿਰ ਕਿਸ ਦੇ ਇਸ਼ਾਰੇ ਤੇ ਤੁਹਾਡੇ ਮਾਰਸ਼ਲਾਂ ਨੇ ਸਰਦਾਰ ਬਲਵਿੰਦਰ ਸਿੰਘ ਬੈਂਸ ਨੂੰ ਚੁੱਕ ਕੇ ਸਦਨ ਤੋਂ ਬਾਹਰ ਕੱਢਿਆ? ਸਪੀਕਰ ਸਾਹਿਬ, ਜਦੋਂ ਮੈਂ ਬਾਹਰ ਧਰਨੇ ਤੇ ਬੈਠਾ ਸੀ ਤਾਂ ਇਸ ਸਦਨ ਦੇ ਬਾਹਰ ਲੋਕਾਂ ਨੇ ਅਸੀਸਾਂ ਦੀ ਬਹੁਤ ਵਰਖਾ ਕੀਤੀ ਤੇ ਮੇਰੇ ਲਈ ਉਹ ਸਭ ਤੋਂ ਵੱਡਾ ਟਾਨਿਕ ਹੈ। ਮੈਂ ਲੋਕਾਂ ਦੇ ਪਿਆਰ ਸਦਕਾ ਦੁਬਾਰਾ ਜੱਦੋ-ਜਹਿਦ ਕਰਦੇ ਹੋਏ ਉੱਪਰ ਪ੍ਰੈਸ ਗੈਲਰੀ ਵਿੱਚ ਜਾ ਕੇ ਪ੍ਰੈਸ ਨੂੰ ਸਾਰੀ ਗੱਲ ਦੱਸੀ। ਇੱਕ ਇੱਥੇ ਜਿਹੜੇ ਜਾਖੜ ਸਾਹਿਬ ਬੈਠਦੇ ਹਨ, ** ** ਕਰਦੇ ਹਨ ਪੰਜਾਬ ਦੇ ਨਾਲ ** ** ਕਰਦੇ ਹੋ, ** ** ਕਰਦੇ ਹੋ। ਮੇਰਾ ਵੀਡਿਓ ਵਾਇਰਲ ਹੋਇਆ ਹੈ ਤੇ ਲੋਕ ਮੈਨੂੰ ਪੁੱਛਦੇ ਹਨ ਕਿ ਬੈਂਸ ਤੂੰ ਬਾਹਰ ਰੋਂਦਾ ਕਿਉਂ ਸੀ ? ਬਾਦਲ ਸਾਹਿਬ, ** ** ਕਰਦੇ ਹੋ ਤੁਸੀਂ। ਯਾਦ ਕਰਕੇ ਦੇਖੋ ਸਾਲ 1979 ਦਾ ਉਹ ਵੇਲਾ ਜਦੋਂ ਤੁਸੀਂ ਪੰਜਾਬ ਦੇ ਮੁੱਖ ਮੰਤਰੀ ਸੀ ਤੇ ਤੁਸੀਂ....

**ਮਾਨਯੋਗ ਸਪੀਕਰ:** ** ** ਲਫਜ਼ ਐਕਸਪੰਜ ਕਰ ਦਿੱਤਾ ਜਾਵੇ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ** ** ਸ਼ਬਦ ਡਿਲੀਟ ਕਰਵਾਇਆ ਜਾਵੇ ਜੀ।

**ਮਾਨਯੋਗ ਸਪੀਕਰ:** ਕਰਵਾ ਦਿੱਤਾ ਹੈ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਮੈਂ ਤਾਂ ਕਹਿੰਦਾ ਹਾਂ ਕਿ ਮੇਰੀ ਸਾਰੀ ਸਪੀਚ ਡਿਲੀਟ ਕਰ ਦਿਓ। ਮੰਤਰੀ ਸਾਹਿਬ, ਮੈਨੂੰ ਸਪੀਚ ਦੇਣ ਦਾ ਕੋਈ ਸ਼ੌਂਕ ਨਹੀਂ। ਮੈਨੂੰ ਕੋਈ ਲੈਣ-ਦੇਣ ਨਹੀਂ। ਸਾਲ 1979 ਵਿੱਚ ਜਦੋਂ ਸਰਦਾਰ ਪਰਕਾਸ਼ ਸਿੰਘ ਬਾਦਲ ਪੰਜਾਬ ਦੇ ਮੁੱਖ ਮੰਤਰੀ ਸਨ, ਉਸ ਸਮੇਂ ਉਨ੍ਹਾਂ ਨੇ ਸੁਪਰੀਮ ਕੋਰਟ ਵਿੱਚ ਇਕ ਪਟੀਸ਼ਨ ਦਾਇਰ ਕੀਤੀ ਸੀ। ਪੁਨਰਗਠਿਤ ਐਕਟ, 1966 ਦੀ ਧਾਰਾ ਜੋ ਅਸਲ ਵਿਚ ਪੰਜਾਬ ਦੀ ਲੁੱਟ ਦਾ ਕਾਰਨ ਬਣੀ ਹੋਈ ਸੀ ਅਤੇ ਦਰਿਆਈ ਪਾਣੀਆਂ ਦੀ ਲੁੱਟ ਦਾ ਕਾਰਨ ਬਣੀ ਹੋਈ ਸੀ, ਉਸ ਸਬੰਧੀ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਉਸ ਸਮੇਂ ਪਟੀਸ਼ਨ ਦਾਇਰ ਕੀਤੀ ਜਦੋਂ ਅਕਾਲੀ ਦਲ ਪੰਜਾਬ ਦੇ ਲੋਕਾਂ ਲਈ ਇਕ ਪਵਿੱਤਰ ਜਮਾਤ ਹੋਇਆ ਕਰਦੀ ਸੀ। ਜਿਸ ਵਿਚ ਤਲਵੰਡੀ ਸਾਹਿਬ, ਟੌਹੜਾ ਸਾਹਿਬ, ਤੁੜ ਸਾਹਿਬ, ਜਸਵਿੰਦਰ

---

** Expunged as ordered by the Chair.

ਬਰਾੜ ਅਤੇ ਸਰਦਾਰ ਸੁਖਜਿੰਦਰ ਸਿੰਘ ਵਰਗੇ ਪੰਜਾਬ ਸਟੇਟ ਨੂੰ ਪਿਆਰ ਕਰਨ ਵਾਲੇ ਲੋਕ ਹੁੰਦੇ ਸਨ, ਬਾਦਲ ਸਾਹਿਬ ਉਨ੍ਹਾਂ ਦੀ ਟੀਮ ਦੇ ਵਿੱਚ ਸ਼ਾਮਲ ਹੁੰਦੇ ਸਨ। ਇਨ੍ਹਾਂ ਨੇ ਸੁਪਰੀਮ ਕੋਰਟ ਵਿੱਚ ਕੇਸ ਦਾਇਰ ਕੀਤਾ ਕਿ ਇਹ ਧਾਰਾਵਾਂ ਗੈਰਕਾਨੂੰਨੀ ਹਨ, ਸੰਵਿਧਾਨ ਦੀ ਧਾਰਾ 262 ਦਾ ਘੋਰ ਉਲੰਘਣ ਹੈ। ਸਾਲ 1976 ਦੇ ਨੋਟੀਫਿਕੇਸ਼ਨ ਨੂੰ ਇਨ੍ਹਾਂ ਨੇ ਚੈਲੰਜ ਕੀਤਾ ਸੀ। ਸਪੀਕਰ ਸਾਹਿਬ, ਸਰਦਾਰ ਪਰਕਾਸ਼ ਸਿੰਘ ਬਾਦਲ ਜਿਹੜੇ ਉਮਰ ਦੇ ਵਿੱਚ ਬਹੁਤ ਵੱਡੇ ਹਨ ਅਤੇ ਉਮਰ ਦੇ ਲਿਹਾਜ਼ ਨਾਲ ਮੈਂ ਇਨ੍ਹਾਂ ਦਾ ਬਹੁਤ ਜ਼ਿਆਦਾ ਸਤਿਕਾਰ ਕਰਦਾ ਹਾਂ। ਪਰ ਇਨ੍ਹਾਂ ਦੇ ਕਰਮ ਵਿਚ ਤਬਦੀਲੀ ਆਈ ਹੈ। ਜਦੋਂ ਤੁਹਾਡਾ ਕਰਮ ਚੰਗਾ ਸੀ ਤਾਂ ਪੰਜਾਬ ਦੇ ਲੋਕ ਤੁਹਾਨੂੰ ਦੇਵਤਾ ਕਹਿੰਦੇ ਸਨ ਪਰ ਅੱਜ ਤੁਸੀਂ ਆਪਣਾ ਕਰਮ ਵੇਖੋ, ਬਦਲ ਗਿਆ ਹੈ। ਸਾਲ 1997 ਤੋਂ ਲੈ ਕੇ 2016 ਤੱਕ ਦੇ ਅਰਸੇ ਦੇ ਵਿੱਚ-ਵਿੱਚ ਬਹੁਤ ਬਦਲ ਗਿਆ ਹੈ। ਸਾਲ 1982 ਵਿੱਚ ਉਸ ਪੈਟੀਸ਼ਨ ਨੂੰ ਸ਼੍ਰੀਮਤੀ ਇੰਦਰਾ ਗਾਂਧੀ ਦੇ ਕਹਿਣ ਤੇ ਉਸ ਸਮੇਂ ਦੇ ਮੁੱਖ ਮੰਤਰੀ, ਸਰਦਾਰ ਦਰਬਾਰਾ ਸਿੰਘ ਨੇ ਵਾਪਸ ਲੈ ਲਿਆ ਸੀ। ਉਸ ਸਮੇਂ ਇੰਦਰਾ ਗਾਂਧੀ 'ਸਾਈਨ' ਔਰ 'ਰਿਜ਼ਾਈਨ' ਸ਼ਬਦ ਕਹਿੰਦੀ ਸੀ। ਉਸ ਨੇ ਮੁੱਖ ਮੰਤਰੀ ਨੂੰ ਕਿਹਾ ਸੀ ਕਿ ਜਾਂ ਤਾਂ ਇਥੇ ਪਟੀਸ਼ਨ ਵਾਪਸ ਲੈਣ ਵਾਸਤੇ ਸਾਈਨ ਕਰ ਦਿਉ ਅਤੇ ਜਾਂ ਫਿਰ ਮੁੱਖ ਮੰਤਰੀ ਦੀ ਕੁਰਸੀ ਤੋਂ ਰਿਜ਼ਾਈਨ ਕਰ ਦਿਉ। ਸਰਦਾਰ ਦਰਬਾਰਾ ਸਿੰਘ ਨੇ ਆਪਣੀ ਮੁੱਖ ਮੰਤਰੀ ਦੀ ਕੁਰਸੀ ਬਚਾਉਣ ਖਾਤਰ ਉਸ ਪਟੀਸ਼ਨ ਤੇ ਸਾਈਨ ਕਰ ਦਿੱਤੇ ਅਤੇ ਉਹ ਪਟੀਸ਼ਨ ਸੁਪਰੀਮ ਕੋਰਟ ਵਿੱਚੋਂ ਵਾਪਸ ਲੈ ਲਈ ਗਈ। ਸਪੀਕਰ ਸਾਹਿਬ, ਮੇਰੀ ਆਦਰ ਸਹਿਤ ਮੁੱਖ ਮੰਤਰੀ ਜੀ ਨੂੰ ਬੇਨਤੀ ਹੈ ਕਿ ਤੁਸੀਂ ਉਸ ਤੋਂ ਬਾਅਦ ਸਾਲ 1997 ਤੋਂ ਲੈ ਕੇ 2017 ਦੀਆਂ ਇਲੈਕਸ਼ਨਾਂ ਆਉਣ ਵਾਲੀਆਂ ਹਨ, ਇਨ੍ਹਾਂ 15 ਸਾਲਾਂ ਦੇ ਅਰਸੇ ਦੌਰਾਨ ਉਸ ਸਬੰਧੀ ਕੁਝ ਵੀ ਨਹੀਂ ਕੀਤਾ। ਸਪੀਕਰ ਸਾਹਿਬ, ਤੁਸੀਂ ਮੈਨੂੰ ਸਰਕਾਰ ਕੋਲੋਂ ਇੱਕ ਗੱਲ ਦਾ ਜਵਾਬ ਲੈ ਦਿਉ ਕਿ ਇਨ੍ਹਾਂ 15 ਸਾਲਾਂ ਦੇ ਅਰਸੇ ਦੌਰਾਨ ਮੁੱਖ ਮੰਤਰੀ ਜੀ ਨੇ ਕੋਈ ਯਤਨ ਕਿਉਂ ਨਹੀਂ ਕੀਤਾ ਕਿ ਜਿਹੜੀਆਂ ਗੈਰ-ਸੰਵਿਧਾਨਕ ਧਾਰਾਵਾਂ 78, 79 ਅਤੇ 80 ਹਨ, ਜਿਹੜੀਆਂ ਪੁਨਰਗਠਿਤ ਐਕਟ, 1966 ਦਾ ਹਿੱਸਾ ਬਣੀਆਂ ਹਨ, ਤੁਸੀਂ ਉਨ੍ਹਾਂ ਨੂੰ ਦੁਬਾਰਾ ਸੁਪਰੀਮ ਕੋਰਟ ਵਿਚ ਚੈਲੰਜ ਕਿਉਂ ਨਹੀਂ ਕੀਤਾ? ਤੁਸੀਂ ਪਿਛਲੇ ਸੈਸ਼ਨ ਵਿੱਚ ਲਈ ਗਈ ਜ਼ਮੀਨ ਨੂੰ ਡੀ-ਨੋਟੀਫਾਈ ਕੀਤਾ ਸੀ ਅਤੇ ਮੁੱਖ ਮੰਤਰੀ ਦੀ ਪ੍ਰਧਾਨਗੀ ਥੱਲੇ ਸਾਰੇ ਐਮ.ਐਲ.ਏ.

ਸਾਹਿਬਾਨ ਪੰਜਾਬ ਦੇ ਰਾਜਪਾਲ ਜੀ ਨੂੰ ਮਿਲਣ ਗਏ ਸਨ। ਸਪੀਕਰ ਸਾਹਿਬ, ਮੈਂ ਰਾਜਪਾਲ ਜੀ ਨੂੰ ਆਪਣੇ ਵੱਲੋਂ ਅਤੇ ਵੱਡੇ ਭਰਾ ਬਲਵਿੰਦਰ ਸਿੰਘ ਬੈਂਸ ਜੀ ਵੱਲੋਂ ਅਲੱਗ ਤੌਰ ਤੇ ਮੈਮੋਰੰਡਮ ਮਿਤੀ 15.3.2016 ਨੂੰ ਦੇ ਕੇ ਆਇਆ ਹਾਂ। ਉਥੇ ਮਾਨਯੋਗ ਰਾਜਪਾਲ ਸੋਲੰਕੀ ਜੀ ਕੋਲ ਬਾਦਲ ਸਾਹਿਬ ਵੀ ਨੇੜੇ ਹੀ ਬੈਠੇ ਸਨ। ਬਾਦਲ ਸਾਹਿਬ ਨੇ ਮੇਰੀ ਜਾਣ-ਪਛਾਣ ਕਰਵਾਈ ਕਿ ਇਹ ਬੈਂਸ ਭਰਾ ਹਨ ਅਤੇ ਅਜ਼ਾਦ ਤੌਰ ਤੇ ਜਿੱਤ ਕੇ ਆਏ ਹਨ। ਸਪੀਕਰ ਸਾਹਿਬ, ਰਾਸ਼ਟਰਪਤੀ ਜੀ ਨੂੰ ਭੇਜਿਆ ਜਾਣ ਵਾਲਾ ਮੈਮੋਰੰਡਮ ਜਿਹੜਾ ਕਿ ਰਾਜਪਾਲ ਜੀ ਨੂੰ ਦਿੱਤਾ ਸੀ, ਉਸ ਸਬੰਧੀ ਮਾਨਯੋਗ ਰਾਜਪਾਲ ਸ਼੍ਰੀ ਸੋਲੰਕੀ ਜੀ ਮੈਨੂੰ ਪੁੱਛਣ ਲੱਗੇ ਕਿ ਇਸ ਵਿੱਚ ਕੀ ਹੈ? ਮੈਂ ਕਿਹਾ ਕਿ ਮੈਂ ਇਸ ਵਿੱਚ ਉਹ ਲਿਖਿਆ ਹੈ ਜੋ ਇਨ੍ਹਾਂ ਦੋਨਾਂ (ਕਾਂਗਰਸ ਅਤੇ ਸ਼੍ਰੋਮਣੀ ਅਕਾਲੀ ਦਲ) ਨੇ ਨਹੀਂ ਲਿਖਿਆ। ਕਾਂਗਰਸ ਨੇ ਇਸ ਕਾਰਨ ਨਹੀਂ ਲਿਖਿਆ ਕਿਉਂਜੋ ਉਹ ਨੈਸ਼ਨਲ ਪਾਰਟੀ ਹੈ ਅਤੇ ਉਨ੍ਹਾਂ ਦਾ ਨੈਸ਼ਨਲ ਏਜੰਡਾ ਹੁੰਦਾ ਹੈ। ਕੀ ਉਹ ਕਹਿ ਸਕਦੇ ਹਨ ਕਿ ਧੀਏ ਕੰਨ ਕਰ ਤੇ ਨੂੰਹੇ ਕੰਮ ਕਰ? ਇਸ ਲਈ ਉਨ੍ਹਾਂ ਨੇ ਕੁਝ ਵੀ ਨਹੀਂ ਕਿਹਾ। ਪਰ ਜਿਸ ਪਾਰਟੀ ਨੂੰ ਸਟੇਟ ਦੇ ਲੋਕ ਪਿਆਰ ਕਰਦੇ ਸਨ, ਉਹ ਪਾਰਟੀ, ਜਿਸ ਨੇ ਹਿੰਦੁਸਤਾਨ ਦੇ ਲੋਕਾਂ ਲਈ ਸਭ ਤੋਂ ਵੱਡਾ ਸੈਕਰੀਫਾਈਜ਼ ਕੀਤਾ ਹੈ, ਉਹ ਸ਼੍ਰੋਮਣੀ ਅਕਾਲੀ ਦਲ ਹੈ। ਇਹ ਪਾਰਟੀ ਅੱਜ ਕਿਨ੍ਹਾਂ ਕਾਰਨਾਂ ਕਰਕੇ ਡੀ-ਫੇਮ ਹੋਈ ਹੈ? ਲੀਡਰਾਂ ਦੀਆਂ ** ** ਅਤੇ ** **

**ਮਾਨਯੋਗ ਸਪੀਕਰ:** ਇਹ ਲਫਜ਼ ** ** ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਭਾਵੇਂ ਮੇਰਾ ਸਾਰਾ ਪੋਰਸ਼ਨ ਹੀ ਐਕਸਪੰਜ ਕਰਵਾ ਦਿਉ। ਕੋਈ ਐਸੀ ਗੱਲ ਨਹੀਂ ਹੈ। ਸਪੀਕਰ ਸਾਹਿਬ, ਸ਼ਾਇਦ ਮੁੱਖ ਮੰਤਰੀ ਜੀ ਨੂੰ ਯਾਦ ਹੋਵੇਗਾ, ਮੈਂ ਰਾਜਪਾਲ ਜੀ ਨੂੰ ਮੈਮੋਰੰਡਮ ਦੇਣ ਤੋਂ ਬਾਅਦ ਇੱਕ ਕਾਪੀ ਮੁੱਖ ਮੰਤਰੀ ਜੀ ਨੂੰ ਦਿੱਤੀ ਸੀ। ਪਰ ਉਨ੍ਹਾਂ ਨੇ ਨਾਲ ਖੜ੍ਹੇ ਪੀ.ਏ. ਜਾਂ ਕਿਸੇ ਅਫਸਰ ਨੂੰ ਮੇਰੇ ਵੱਲ ਵੇਖੇ ਬਿਨਾਂ ਹੀ ਕਹਿ ਦਿੱਤਾ ਕਿ ਇਨ੍ਹਾਂ ਦਾ ਕਾਗਜ਼ ਫੜ ਕੇ ਰੱਦੀ ਦੀ ਟੋਕਰੀ ਵਿਚ ਸੁੱਟ ਦਿਉ। ਸਪੀਕਰ ਸਾਹਿਬ, ਮੇਰੀ ਆਦਰ ਸਹਿਤ ਬੇਨਤੀ ਹੈ ਕਿ ਜਿਹੜਾ ਮੈਮੋਰੰਡਮ ਰਾਜਪਾਲ ਦੇ ਜ਼ਰੀਏ ਰਾਸ਼ਟਰਪਤੀ ਜੀ ਨੂੰ ਭੇਜਿਆ ਗਿਆ ਹੈ, ਜੇ ਕਿਤੇ ਉਸ

** Expunged as ordered by the Chair.

ਸਮੇਂ ਮੁੱਖ ਮੰਤਰੀ ਜੀ ਉਸ ਨੂੰ ਪੜ੍ਹ ਲੈਂਦੇ, ਜਿਹੜੀ ਇਹ ਅੱਜ ਰਾਸ਼ਟਰਪਤੀ ਜੀ ਨੂੰ ਚਿੱਠੀ ਲਿਖ ਰਹੇ ਹਨ, ਇਹ ਉਦੋਂ ਹੀ ਲਿਖੀ ਜਾ ਸਕਦੀ ਸੀ। ਮੈਂ ਉਹ ਚਿੱਠੀ ਵੀ ਨਾਲ ਲੈ ਕੇ ਆਇਆ ਹਾਂ ਜਿਹੜੀ ਇਨ੍ਹਾਂ ਨੇ ਰਾਸ਼ਟਰਪਤੀ ਜੀ ਕੋਲੋਂ ਟਾਈਮ ਮੰਗਣ ਲਈ ਪ੍ਰੈਸ ਨੂੰ ਭੇਜੀ ਹੈ। ਸਪੀਕਰ ਸਾਹਿਬ, ਜੇ ਮੁੱਖ ਮੰਤਰੀ ਸਾਹਿਬ ਉਸੇ ਦਿਨ ਹੀ ਇਸ ਕੰਮ ਦੀ ਪੈਰਵੀ ਲਈ ਲਗ ਜਾਂਦੇ, ਉਸੇ ਦਿਨ ਇਸ ਗੱਲ ਤੇ ਧਿਆਨ ਕਰਕੇ ਸਾਰੇ ਐਮ.ਐਲ.ਏਜ਼ ਨੂੰ ਨਾਲ ਲੈ ਕੇ ਰਾਸ਼ਟਰਪਤੀ ਜੀ ਤੋਂ ਟਾਈਮ ਮੰਗ ਲੈਂਦੇ ਤੇ ਸਾਰਿਆਂ ਨੂੰ ਨਾਲ ਲੈ ਕੇ ਚਲਦੇ ਕਿ ਰਾਸ਼ਟਰਪਤੀ ਜੀ, ਤੁਸੀਂ ਸਾਰੀਆਂ ਪ੍ਰੈਜ਼ੀਡੈਂਸ਼ੀਅਲ ਰੈਫਰੈਂਸ ਵਿੱਚ ਸੁਪਰੀਮ ਕੋਰਟ ਕੋਲੋਂ ਇਹ ਤਾਂ ਪੁੱਛ ਰਹੇ ਹੋ ਕਿ ਸਾਲ 2004 ਦਾ ਟਰਮੀਨੇਸ਼ਨ ਆਫ ਵਾਟਰ ਐਗਰੀਮੈਂਟ ਜੋ ਹੈ, ਕੀ ਇਹ ਵੈਲਿਡ ਹੈ ਪਰ ਨਾਲ ਇਹ ਵੀ ਪੁੱਛ ਲਓ ਕਿ ਕੀ ਇਹ ਸਾਲ 1966 ਦੇ ਐਕਟ ਦੀ ਧਾਰਾ 78-79 ਦੀ ਉਲੰਘਣਾ ਤਾਂ ਨਹੀਂ ਕਰਦਾ ਜਾਂ ਜਿਹੜਾ ਰਿਵਰ ਵਾਟਰ ਸਬੰਧੀ 1956 ਦਾ ਇੰਟਰ ਸਟੇਟ ਵਾਟਰ ਡਿਸਪਿਊਟਸ ਐਕਟ ਹੈ, ਉਸ ਦੀ ਧਾਰਾ 14 ਦਾ ਉਲੰਘਣਾ ਤਾਂ ਨਹੀਂ ਕਰਦਾ ? ਮੇਰੀ ਇਹ ਵੀ ਬੇਨਤੀ ਹੈ ਕਿ ਧਾਰਾ 78 ਅਤੇ 1956 ਦੇ ਰਿਵਰ ਵਾਟਰ ਡਿਸਪਿਊਟ ਐਕਟ ਦੀ ਧਾਰਾ 14 ਗੈਰ ਸੰਵਿਧਾਨਿਕ ਹੈ । ਮੈਂ ਬੇਨਤੀ ਕੀਤੀ ਸੀ ਕਿ ਰਾਸ਼ਟਰਪਤੀ ਜੀ, ਕਿਰਪਾ ਕਰਕੇ ਸੁਪਰੀਮ ਕੋਰਟ ਤੋਂ ਇਹ ਰੈਫਰੈਂਸ ਲਓ ਕਿ ਕੀ ਇਹ ਦੋਵੇਂ ਧਾਰਾਵਾਂ ਸੰਵਿਧਾਨਿਕ ਹਨ ? ਇਹ ਧਾਰਾਵਾਂ ਗੈਰ-ਸੰਵਿਧਾਨਿਕ ਹਨ ਜਿਸ ਕਰਕੇ ਪੰਜਾਬ ਨਾਲ ਹਮੇਸ਼ਾ ਧੱਕੇਸ਼ਾਹੀ ਹੋਈ ਹੈ ਤੇ ਧੱਕੇਸ਼ਾਹੀ ਕਰਨ ਵਿੱਚ ਇਕੱਲੇ ਕਾਂਗਰਸ ਵਾਲੇ ਭਾਗੀਦਾਰ ਨਹੀਂ ਹਨ। ਇੱਧਰ ਜਿਹੜੇ ਦੋਸਤ ਬੈਠੇ ਹਨ, ਬੀ.ਜੇ.ਪੀ. ਵਾਲੇ ਤੇ ਜਿਹੜੇ ਮੰਤਰੀ ਜੀ (ਸੰਸਦੀ ਮਾਮਲੇ ਮੰਤਰੀ, ਸ੍ਰੀ ਮਦਨ ਮੋਹਨ ਮਿੱਤਲ ਵੱਲ ਇਸ਼ਾਰਾ) ਵੀ ਹੁਣੇ ਬੋਲ ਕੇ ਗਏ ਹਨ, ਨਾਲ ਤੁਹਾਨੂੰ ਡਿਕਟੇਟ ਕਰਦੇ ਹਨ ਕਿ ਇਹ ਸ਼ਬਦ ਕੱਟ ਦਿਓ, ਇਹ ਬਰਾਬਰ ਦੇ ਭਾਈਵਾਲ ਬਣੇ ਹੋਏ ਹਨ । ਸਪੀਕਰ ਸਾਹਿਬ, ਮੇਰੀ ਆਦਰ ਸਹਿਤ ਬੇਨਤੀ ਹੈ ਕਿ ਜਿਹੜਾ ਮੰਤਰੀ ਜੀ ਨੇ ਰੈਜ਼ੋਲਿਊਸ਼ਨ ਪੇਸ਼ ਕੀਤਾ ਹੈ ਕਿ ਰਾਜਸਥਾਨ ਤੋਂ ਪਾਣੀ ਦੇ ਪੈਸੇ ਲੈਣੇ ਹਨ ਪਰ ਬਿਲ ਕੇਂਦਰ ਸਰਕਾਰ ਨੂੰ ਭੇਜ ਰਹੇ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਵਿੱਚ ਰਾਜਨੀਤੀ ਨਹੀਂ ਤੇ ਹੋਰ ਕੀ ਹੈ ? ਸਪੀਕਰ ਸਾਹਿਬ, ਮੇਰੀ ਆਦਰ ਸਹਿਤ ਬੇਨਤੀ ਹੈ, ਆਦਰਯੋਗ ਮੁੱਖ ਮੰਤਰੀ, ਸਰਦਾਰ

ਪਰਕਾਸ਼ ਸਿੰਘ ਬਾਦਲ ਜੀ ਨੂੰ ....

**Mr. Speaker :** Please conclude now.

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਾਲ 2010 ਵਿੱਚ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਮੁੱਖ ਮੰਤਰੀ ਸਨ । 26 ਜੂਨ, 2010 ਨੂੰ ਆਲ ਪਾਰਟੀ ਮੀਟਿੰਗ ਸਬੰਧੀ ਏਜੰਡਾ ਸਰਕੁਲੇਟ ਹੋਇਆ । ਬੀਬੀ ਰਜਿੰਦਰ ਕੌਰ ਜੀ ਭੱਠਲ ਵਿਰੋਧੀ ਧਿਰ ਦੇ ਨੇਤਾ ਸਨ ਤੇ ਸ਼੍ਰੀ ਮਹਿੰਦਰ ਸਿੰਘ ਕੇ. ਪੀ. ਪੰਜਾਬ ਕਾਂਗਰਸ ਦੇ ਪ੍ਰਧਾਨ ਸਨ । ਏਜੰਡਾ ਇੱਕੋ ਸੀ ਕਿ ਅਸੀਂ ਰਾਜਸਥਾਨ ਨੂੰ ਜਾ ਰਹੇ ਪਾਣੀ ਦੀ ਕੀਮਤ ਵਸੂਲ ਕਰਨੀ ਹੈ। ਉਹ ਮੀਟਿੰਗ ਹੋਈ। 26 ਜੂਨ, 2010 ਨੂੰ ਮੁੱਖ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਮੀਟਿੰਗ ਹੁੰਦੀ ਹੈ ਤੇ ਮੀਟਿੰਗ ਤੋਂ ਬਾਅਦ ਜਦੋਂ ਪੱਤਰਕਾਰ ਪੁੱਛਦੇ ਹਨ ਕਿ ਜਿਹੜਾ ਰਾਜਸਥਾਨ ਨੂੰ ਪਾਣੀ ਜਾ ਰਿਹਾ ਹੈ, ਉਸ ਦੀ ਕੀਮਤ ਵਸੂਲਣ ਲਈ ਮੀਟਿੰਗ ਵਿੱਚ ਕੀ ਕੁਝ ਹੋਇਆ, ਕੀ ਤੁਸੀਂ ਪਾਸ ਕੀਤਾ, ਇਹ ਉਸ ਵੇਲੇ ਮੁਕਰ ਗਏ । ਕਹਿਣ ਲੱਗੇ, ਅੱਜ ਤਾਂ ਅਸੀਂ ਉਹ ਵਿਸ਼ਾ ਟੇਕਅੱਪ ਹੀ ਨਹੀਂ ਕੀਤਾ । ਅੱਜ ਤਾਂ ਐਸ.ਵਾਈ.ਐਲ ਦੇ ਇਸ਼ੂ ਤੇ ਮੀਟਿੰਗ ਕੀਤੀ ਹੈ । ਜਾਣਕਾਰ ਲੋਕ ਕਹਿੰਦੇ ਹਨ ਕਿ ਉਸ ਰਾਤ ਰਾਜਸਥਾਨ ਤੋਂ 100 ਕਰੋੜ ਰੁਪਿਆ ਸਰਕਾਰ ਬਣਾਉਣ ਵਾਲੇ ਲੋਕਾਂ ਪਾਸ ਆਇਆ ਤੇ ਉਹ ਕਿਸ-ਕਿਸ ਨੂੰ ਵੰਡਿਆ, ਇਸ ਬਾਰੇ ਇਹ ਹੀ ਦੱਸ ਸਕਦੇ ਹਨ । ਕੀ ਸੱਚ ਹੈ, ਕੀ ਝੂਠ ਹੈ, ਇਸ ਸਬੰਧੀ ਇਹ ਹੀ ਦੱਸ ਸਕਦੇ ਹਨ, ਮੇਰੀ ਗੱਲ ਸੱਚੀ ਹੋਵੇ.... (ਵਿਘਨ) ਬੋਲ ਲੈਣ ਦਿਓ, ਕਿਉਂ ਤੜਫਦੇ ਹੋ ?

**Mr. Speaker :** Please conclude now.

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਮੇਰੀ ਆਦਰ ਸਹਿਤ ਬੇਨਤੀ ਹੈ ਕਿ ਮੈਨੂੰ ਸੁਣ ਤਾਂ ਲਵੋ । ਮੈਨੂੰ ਬੋਲ ਤਾਂ ਲੈਣ ਦਿਓ । ਮੇਰੇ ਕੋਲ ਸਾਰੇ ਡਾਕੂਮੈਂਟਰੀ ਐਵੀਡੈਂਸ ਤੇ ਸਬੂਤ ਹਨ ਕਿ ਮੁੱਖ ਮੰਤਰੀ ਜੀ ਨੇ ਕਿਹੜੇ-ਕਿਹੜੇ ਅਖਬਾਰ ਨੂੰ ਕੀ-ਕੀ ਬਿਆਨ ਦਿੱਤਾ ਸੀ, ਡਿਪਟੀ ਸੀ. ਐਮ. ਸਾਹਿਬ ਕਿੱਥੇ-ਕਿੱਥੇ ਜਾ ਕੇ ਕੀ ਕੁਝ ਬੋਲ ਕੇ ਆਏ, ਮੇਰੇ ਕੋਲ ਸਾਰਾ ਕੁਝ ਹੈ ।

**Mr. Speaker :** Please conclude now.

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਅੱਜ ਤਾਂ ਇਸ ਇਸ਼ੂ ਤੇ ਸਮਾਂ ਦੇਣ ਦੀ ਕਿਰਪਾਲਤਾ ਕਰੋ । ਇਹ ਬੜਾ ਅਹਿਮ ਇਸ਼ੂ ਹੈ ।

**ਮਾਨਯੋਗ ਸਪੀਕਰ :** ਮੈਂ ਤਾਂ ਹੀ ਤੁਹਾਨੂੰ 15 ਮਿੰਟ ਦਿੱਤੇ ਹਨ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਅੱਜ ਤਾਂ ਕਿਰਪਾ ਕਰੋ । ਚੋਰ ਚੋਰ ਮਸੇਰੇ ਭਾਈ ਰਲ਼ੇ ਹੋਏ ਹਨ । ਅੱਜ ਇਧਰਲੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਵੀ ਨਹੀਂ ਹਨ ।

**ਮਾਨਯੋਗ ਸਪੀਕਰ :** ਮੈਂ ਤੁਹਾਨੂੰ ਮਤੇ ਕਰਕੇ ਟਾਈਮ ਦਿੱਤਾ ਹੈ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਮੇਰੀ ਆਦਰ ਸਹਿਤ ਬੇਨਤੀ ਹੈ । ਤੁਸੀਂ ਸਮੇਂ ਦੀ ਗੱਲ ਕਰਦੇ ਹੋ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ 100 ਕਰੋੜ ਰੁਪਿਆ ਕਿਸ-ਕਿਸ ਵਿੱਚ ਵੰਡਿਆ ਗਿਆ ? ਜਿਹੜੀ ਆਈਟਮ ਏਜੰਡੇ ਤੇ ਸੀ, ਉਸ ਦਾ ਜ਼ਿਕਰ ਤੱਕ ਨਹੀਂ ਕੀਤਾ ਗਿਆ, ਉਹ ਆਈਟਮ ਏਜੰਡੇ ਤੇ ਹੀ ਨਹੀਂ ਆਈ । ਕੀ ਕਾਰਨ ਸੀ? 100 ਕਰੋੜ ਰੁਪਿਆ ਆਇਆ ਤੇ ਇਸ ਦਾ ਕਾਰਨ ਕੀ ਸੀ ? ਜੇਕਰ ਏਜੰਡੇ ਤੇ ਇੱਕੋ ਹੀ ਆਈਟਮ ਹੋਵੇ ਤੇ ਉਹ ਆਲ ਪਾਰਟੀ ਮੀਟਿੰਗ ਵਿੱਚ ਡਿਸਕਸ ਨਾ ਹੋਵੇ, ਮੈਨੂੰ ਇਹ ਦੱਸੋ ਕਿ ਇਸ ਪਿੱਛੇ ਕੀ ਗੱਲ ਸੀ ? ਕੀ ਕਾਰਨ ਸੀ ਕਿ ਇਹ ਆਈਟਮ ਏਜੰਡੇ ਤੇ ਨਹੀਂ ਆਈ ? ਸਪੀਕਰ ਸਾਹਿਬ, ਜਿਹੜਾ ਇਹ ਰੈਜ਼ੋਲਿਊਸ਼ਨ ਲੈ ਕੇ ਆਏ ਹਨ, ਇਹ ਮਗਰਮੱਛ ਦੇ ਹੰਝੂ ਵਹਾਉਣ ਵਾਲੀ ਗੱਲ ਹੈ । ਸਾਡਾ ਪਾਣੀ ਜਾ ਰਿਹਾ ਹੈ ।

**Mr. Speaker :** Please conclude now.

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਾਡੀ ਰਿਪੇਰੀਅਨ ਸਟੇਟ ਹੈ । ਹਰਿਆਣੇ ਨੂੰ ਪਾਣੀ ਜਾ ਰਿਹਾ ਹੈ। ਪਹਿਲਾਂ ਜਦੋਂ ਅਣਵੰਡਿਆ ਪੰਜਾਬ ਸੀ ਤਾਂ ਕੀ ਉਸ ਮੁਤਾਬਕ ਯਮੁਨਾ ਵਿੱਚੋਂ ਪਾਣੀ ਲੈਣ ਦਾ ਸਾਡਾ ਰਾਈਟ ਕੋਈ ਨਹੀਂ ਬਣਦਾ? ਮੇਰੀ ਮੁੱਖ ਮੰਤਰੀ ਜੀ ਨੂੰ ਆਦਰ ਸਹਿਤ ਬੇਨਤੀ ਹੈ ਕਿ ਸਾਡਾ ਪਾਣੀ ਰਾਜਸਥਾਨ ਨੂੰ ਜਾ ਰਿਹਾ ਹੈ ਤੇ ਅਸੀਂ ਇਸ ਸਦਨ ਦਾ ਪਾਸ ਕੀਤਾ ਹੋਇਆ ਮਤਾ ਸਿਰਫ ਕੇਂਦਰ ਸਰਕਾਰ ਨੂੰ ਭੇਜ ਰਹੇ ਹਾਂ। ਇਹ ਰਾਜਨੀਤੀ ਨਹੀਂ ਤੇ ਹੋਰ ਕੀ ਹੈ ? ਸਪੀਕਰ ਸਾਹਿਬ, ਤੁਸੀਂ 80 ਹਜ਼ਾਰ ਕਰੋੜ ਰੁਪਏ ਦੀ ਗੱਲ ਕਰਦੇ ਹੋ ਪਰ ਮੈਂ ਬੜਾ ਹੈਰਾਨ ਹਾਂ ਕਿ ਇਹ ਸਿਰਫ 80 ਹਜ਼ਾਰ ਕਰੋੜ ਰੁਪਿਆ ਹੀ ਨਹੀਂ ਹੈ। ਮੈਂ ਜਿਹੜਾ ਪ੍ਰਾਈਵੇਟ ਬਿਲ ਦਿੱਤਾ ਸੀ, ਉਸ ਵਿੱਚ ਵੀ ਤੇ ਹੁਣ ਵੀ ਮੈਂ ਡਿਟੇਲ ਲੈ ਕੇ ਆਇਆ ਹਾਂ ਕਿ ਹਰ ਸਾਲ ਰਾਜਸਥਾਨ ਸਟੇਟ ਨੂੰ ਕਿੰਨਾ-ਕਿੰਨਾ ਪਾਣੀ ਗਿਆ ਹੈ । ਜਿਹੜਾ ਪਾਵਰ ਐਂਡ ਵਾਟਰ ਕਮਿਸ਼ਨ ਆਫ

ਇੰਡੀਆ ਹੈ, ਉਸ ਦੇ ਰੇਟਾਂ ਅਨੁਸਾਰ ਜੋ ਬਿਲ ਬਣਦਾ ਹੈ, ਉਹ 15 ਲੱਖ 34 ਹਜ਼ਾਰ 400 ਕਰੋੜ ਰੁਪਏ ਬਣਦਾ ਹੈ, 80,000 ਕਰੋੜ ਰੁਪਏ ਨਾਲ ਐਵੇਂ ਨਾ ਗੋਂਗਲੂਆਂ ਤੋਂ ਮਿੱਟੀ ਝਾੜੋ। ਮੰਨਿਆ ਰਾਜਸਥਾਨ ਵਿੱਚ ਤੁਹਾਡੇ ਤਾਏ ਦੀ ਸਰਕਾਰ ਹੈ ਪਰ ਤੁਸੀਂ ਪੰਜਾਬ ਦੇ ਪੁੱਤ ਬਣ ਜਾਵੋ। ਪੰਜਾਬ ਦੇ ਪੁੱਤ ਬਣ ਕੇ ਪੰਜਾਬ ਦੇ ਲਈ ਪਹਿਰਾ ਦੇ ਦਿਓ। ਸਪੀਕਰ ਸਾਹਿਬ, ਮੇਰੀ ਆਦਰ ਸਹਿਤ....

**Mr. Speaker :** Please conclude now.

**ਸਰਦਾਰ ਸਿਮਰਜੀਤ ਸਿੰਘ ਬੈਂਸ :** ਮੇਰੀ ਆਦਰ ਸਹਿਤ ਬੇਨਤੀ ਹੈ ਕਿ ਜਿਹੜਾ ਇਹ ਬਿਲ ਲੈ ਕੇ ਆਏ ਹਨ, ਇਹ ਪੰਜਾਬ ਦੇ ਨਾਲ ਬਿਲਕੁਲ ਨਾਇਨਸਾਫੀ ਹੈ। ਮੈਂ ਇਸ ਬਿਲ ਦਾ ਵਿਰੋਧ ਕਰਦਾ ਹਾਂ। ਤੁਸੀਂ ਜੇ ਇਸ ਸ਼ੇਪ ਵਿੱਚ ਲੈ ਕੇ ਆਉਂਦੇ, ਭਾਵ ਤੁਸੀਂ ਅੱਜ ਇਹ ਕਹੋ ਕਿ ਇਹ ਸਦਨ ਸਰਕਾਰ ਨੂੰ ਹਦਾਇਤ ਕਰਦਾ ਹੈ ਕਿ ਤੁਰੰਤ ਰਾਜਸਥਾਨ ਨੂੰ ਮੁਫਤ ਵਿੱਚ ਸਾਲ 1965 ਤੋਂ ਜਾ ਰਹੇ ਪਾਣੀ ਦੀ ਕੀਮਤ ....

**Mr. Speaker :** Thank you. ਹਾਂ ਜੀ, ਕੋਈ ਹੋਰ ਬੋਲਣਾ ਚਾਹੁੰਦਾ ਹੈ?

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਰਕਾਰ ਸਾਰਾ ਕੁਝ ਕੈਲਕੂਲੇਟ ਕਰਕੇ ਰਾਜਸਥਾਨ ਰਾਜ ਨੂੰ ਆਪਣੇ ਪਾਣੀ ਦਾ ਬਿਲ ਭੇਜੇ ਅਤੇ ਬਣਦੀ ਰਕਮ ਦੀ ਵਸੂਲੀ ਕਰਨ ਵਾਸਤੇ ਆਪਣੇ ਯਤਨ ਕਰੇ। ਸਪੀਕਰ ਸਾਹਿਬ, ਇਹ ਜਿਹੜਾ ਗੋਂਗਲੂਆਂ ਤੋਂ ਮਿੱਟੀ ਝਾੜਨ ਵਾਸਤੇ ਮਗਰਮੱਛ ਦੇ ਹੰਝੂ ਵਹਾਉਣ ਵਾਸਤੇ ਜਿਹੜਾ ਬਿਲ ਲੈ ਕੇ ਆਏ ਹਨ, ਇਹ ਨਿਰੀ ਰਾਜਨੀਤੀ ਹੈ, ਇਹ ਪੰਜਾਬ ਦੇ ਨਾਲ ਧੋਖਾ ਅਤੇ ਬੇਈਮਾਨੀ ਕਰਨ ਵਾਲਾ ਹੈ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ .....(ਵਿਘਨ)....

**ਸਰਦਾਰ ਸਿਮਰਜੀਤ ਸਿੰਘ ਬੈਂਸ :** ਇਹ ਸਿਰਫ ਤੇ ਸਿਰਫ ਲੋਕਾਂ ਦੇ ਕੋਲ ਜਾ ਕੇ .....(ਵਿਘਨ)....

**ਮਾਨਯੋਗ ਸਪੀਕਰ :** ਪ੍ਰਸ਼ਨ ਹੈ ...(ਵਿਘਨ)....

**ਸਰਦਾਰ ਸਿਮਰਜੀਤ ਸਿੰਘ ਬੈਂਸ :** ਮੈਂ ਇਸ ਦਾ ਦਿਲ ਦੀਆਂ ਗਹਿਰਾਈਆਂ ਤੋਂ ਵਿਰੋਧ ਕਰਦਾ ਹਾਂ ....(ਵਿਘਨ)... ਮੈਂ ਆਸ ਕਰਦਾ ਹਾਂ ਕਿ ਇਹ ਪੰਜਾਬ ਦੇ ਪੁੱਤ ਬਣ ਕੇ ਅਸਲ ਮੁੱਦੇ .....(ਵਿਘਨ).....

**ਮਾਨਯੋਗ ਸਪੀਕਰ :** ਪਲੀਜ਼। ਇੰਟ੍ਰਪਟ ਨਾ ਕਰੋ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਦੋ ਪਰੋਪੋਜ਼ਲ ਹਨ ...(ਵਿਘਨ)....

**ਮਾਨਯੋਗ ਸਪੀਕਰ :** ਹਾਂ ਜੀ, ਦੱਸੋ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ ....

**ਮਾਨਯੋਗ ਸਪੀਕਰ :** ਪਲੀਜ਼, ਬੈਠ ਜਾਉ। ਉਹ ਬੋਲ ਹਟੇ ਹਨ । ਨਹੀਂ ਜੀ, ਨਹੀਂ।

**ਸੰਸਦੀ ਮਾਮਲੇ ਮੰਤਰੀ :** ਇੱਕ ਤਾਂ ਸਰ, ਜਿਹੜਾ ਆਖਰੀ ਪੈਰ੍ਹਾ ਹੈ (ਵਿਘਨ) ...ਜਿਸ ਦੇ ਵਿੱਚ ਲਿਖਿਆ ਹੋਇਆ ਹੈ ਕਿ ....(ਵਿਘਨ) ...◆"ਇਸ ਲਈ ਉਪਰੋਕਤ ਤੱਥਾਂ ਨੂੰ ਗੰਭੀਰਤਾ ਨਾਲ ਵਿਚਾਰਦੇ ਹੋਏ ....(ਵਿਘਨ)....

**ਮਾਨਯੋਗ ਸਪੀਕਰ :** ਪਹਿਲਾਂ ਸੁਣ ਲਵੋ, ਉਹ ਕੀ ਕਹਿੰਦੇ ਹਨ ....(ਵਿਘਨ)....

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ .....(ਵਿਘਨ)...

(ਇਸ ਸਮੇਂ ਸਰਦਾਰ ਸਿਮਰਜੀਤ ਸਿੰਘ ਬੈਂਸ, ਅਜ਼ਾਦ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਆ ਕੇ ਉੱਚੀ-ਉੱਚੀ ਬੋਲ ਰਹੇ ਸਨ ਕਿ ਇਹ ਪਾਣੀ ਦਾ ਬਿਲ ਰਾਜਸਥਾਨ ਨੂੰ ਭੇਜਿਆ ਜਾਵੇ।)

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਸ ਮਤੇ ਦੇ ਆਖਰੀ ਪੈਰ੍ਹੇ ਵਿੱਚ ਜਿੱਥੇ ਇਹ ਲਿਖਿਆ ਹੋਇਆ ਹੈ ਕਿ ਇਸ ਲਈ ਉਪਰੋਕਤ ਤੱਥਾਂ ਨੂੰ ਵਿਚਾਰਦੇ ਹੋਏ ਇਹ ਸਦਨ ਪੰਜਾਬ ਸਰਕਾਰ ਨੂੰ ਪੁਰਜ਼ੋਰ "ਸਿਫਾਰਸ਼" ਕਰਦਾ ਹੈ, ਮੇਰੀ ਪ੍ਰਪੋਜ਼ਲ ਹੈ ਕਿ ਇਸ "ਸਿਫਾਰਸ਼" ਸ਼ਬਦ ਦੀ ਜਗ੍ਹਾ "ਹਦਾਇਤ" ਸ਼ਬਦ ਲਿਖਿਆ ਜਾਵੇ ਤਾਂ ਜ਼ਿਆਦਾ ਠੀਕ ਰਹੇਗਾ....(ਵਿਘਨ)..... ਫਿਰ ਇਹ ਲਾਈਨ ਇਸ ਤਰ੍ਹਾਂ ਬਣ ਜਾਵੇਗੀ, "ਇਹ ਸਦਨ ਪੰਜਾਬ ਸਰਕਾਰ ਨੂੰ ਪੁਰਜ਼ੋਰ ਹਦਾਇਤ ਕਰਦਾ ਹੈ ਕਿ ਉਹ ਪੰਜਾਬ ਦੇ ਦਰਿਆਵਾਂ ਦੇ ਪਾਣੀ ਜੋ ਕਿ ਗੈਰ ਰੀਪੇਰੀਅਨ ਸੂਬਿਆਂ ਨੂੰ ਬਿਨਾਂ ਕਿਸੇ ਕੀਮਤ ਤੇ ਜਾ ਰਿਹਾ ਹੈ,

.....(ਵਿਘਨ)....

(ਇਸ ਸਮੇਂ ਸਰਦਾਰ ਬਲਵਿੰਦਰ ਸਿੰਘ ਬੈਂਸ, ਅਜ਼ਾਦ ਮੈਂਬਰ ਵੀ ਸਦਨ ਵਿੱਚ ਆ ਗਏ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ, ਅਜ਼ਾਦ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਵਿੱਚੋਂ ਉੱਚੀ-ਉੱਚੀ ਬੋਲ ਰਹੇ ਸਨ ਕਿ ਇਹ ਪਾਣੀ ਦਾ ਬਿਲ ਰਾਜਸਥਾਨ ਨੂੰ ਭੇਜਿਆ ਜਾਵੇ।)

**ਮਾਨਯੋਗ ਸਪੀਕਰ :** ਮੈਨੂੰ ਦਬਕੇ ਮਾਰਨ ਦੀ ਲੋੜ ਨਹੀਂ .....(ਵਿਘਨ)... ਮੈਂ ਹੌਲੀ ਵੀ ਸੁਣ ਸਕਦਾ ਹਾਂ। ਮੈਂ ਹੌਲੀ ਵੀ ਸੁਣ ਸਕਦਾ ਹਾਂ ...(ਵਿਘਨ)... ਦਬਕੇ ਮਾਰਨ ਦੀ ਕੀ ਲੋੜ ਹੈ?

**ਸੰਸਦੀ ਮਾਮਲੇ ਮੰਤਰੀ :** ਸਰ, ਇਨ੍ਹਾਂ ਦੀ ਗੱਲ ਮੰਨ ਲਈ ਹੈ, (ਵਿਘਨ).... ਇਸ ਤਰ੍ਹਾਂ ਕਰ ਦਿੰਦੇ ਹਾਂ, ਕੀਮਤ ਵਸੂਲ ਕਰਨ ਲਈ ਮਾਮਲਾ ....(ਵਿਘਨ)....... ਕੇਂਦਰ ਦੇ ਨਾਲ-ਨਾਲ ਰਾਜਸਥਾਨ ਨੂੰ ਭੇਜਿਆ ਜਾਵੇਗਾ ....(ਵਿਘਨ)....

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ..... (ਵਿਘਨ) ..... ਇਹ ਸੁਣ ਤਾਂ ਲੈਣ। Speaker Sahib, I am a President of Akali Dal also. ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਰੈਜ਼ੋਲਿਊਸ਼ਨ ਮਾਨਯੋਗ ਮੰਤਰੀ ਜੀ ਲੈ ਕੇ ਆਏ ਹਨ, ਇਹ ਰੈਜ਼ੋਲਿਊਸ਼ਨ ਨਹੀਂ, ਇਹ ਡਾਇਰੈਕਸ਼ਨ ਹੈ to the State Government. ਸੈਕਿੰਡ ਡਾਇਰੈਕਸ਼ਨ to the State Government ਹੈ ਕਿ ਜੋ ਪਾਣੀ ਦੂਜੀਆਂ ਸਟੇਟਸ ਨੂੰ ਗਿਆ ਹੈ, ਭਾਵੇਂ ਕੋਈ ਵੀ ਸਟੇਟ ਹੈ, ਉਸ ਦੀ ਪੂਰੀ ਕਾਸਟ ਲਈ ਜਾਵੇ ਅਤੇ ਬਿਲ ਉਨ੍ਹਾਂ ਨੂੰ ਭੇਜਿਆ ਜਾਵੇ ....(ਵਿਘਨ).... ਇੱਕ ਮਿੰਟ, ਮੇਰੀ ਗੱਲ ਤਾਂ ਸੁਣੋ ....(ਵਿਘਨ).... ਮੇਰੀ ਗੱਲ ਤਾਂ ਸੁਣ ਲਵੋ .....(ਵਿਘਨ)....

**Mr. Speaker :** Please go back to your seats.

**ਉਪ ਮੁੱਖ ਮੰਤਰੀ :** ਮੈਂ ਇੱਕ ਇਹ ਕਹਿ ਰਿਹਾ ਹਾਂ ਕਿ ਸਟੇਟ ਗੌਰਮਿੰਟ ਨੂੰ ਡਾਇਰੈਕਸ਼ਨ ਦਿੱਤੀ ਜਾਵੇ ਕਿ ਬਿਲ ਰਾਜਸਥਾਨ, ਹਰਿਆਣਾ ਅਤੇ ਖਾਸ ਕਰਕੇ ਦਿੱਲੀ ਸਰਕਾਰ ਨੂੰ ਭੇਜਿਆ ਜਾਵੇ। (ਥੰਪਿੰਗ)

**ਮਾਨਯੋਗ ਸਪੀਕਰ :** ਬੈਂਸ ਸਾਹਿਬ, ਹੁਣ ਆਪਣੀਆਂ ਸੀਟਾਂ ਤੇ ਜਾਓ।

(ਇਸ ਸਮੇਂ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀਆਂ ਸੀਟਾਂ ਤੇ ਵਾਪਸ ਚਲੇ ਗਏ।)

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸਪੀਕਰ ਸਾਹਿਬ, ਜੋ ਅਮੈਂਡਮੈਂਟਸ ਡਿਪਟੀ ਸੀ.ਐਮ.ਸਾਹਿਬ ਨੇ ਪੇਸ਼ ਕੀਤੀਆਂ ਹਨ, ਮੈਂ ਉਨ੍ਹਾਂ ਨੂੰ ਮੰਨਦਾ ਹਾਂ। ਮੈਂ ਪਰਪੋਜ਼ ਕਰਦਾ ਹਾਂ ਕਿ ਇਸ ਦੇ ਪਹਿਲੇ ਪੈਰ੍ਹੇ ਵਿੱਚ ਚੌਥੀ ਲਾਈਨ ਵਿੱਚ ਸ਼ਬਦ, ''ਰਾਇਲਟੀ'' ਤੋਂ ਪਹਿਲਾਂ ਸ਼ਬਦ, ''ਕੀਮਤ ਅਤੇ'' ਐਡ ਕਰ ਲਏ ਜਾਣ ਭਾਵ ''ਕੀਮਤ ਅਤੇ ਰਾਇਲਟੀ'' ਪੜ੍ਹਿਆ ਜਾਵੇ।

ਇਸੇ ਤਰ੍ਹਾਂ ਸਪੀਕਰ ਸਾਹਿਬ, ਇਸ ਦਾ ਜਿਹੜਾ ਆਖਰੀ ਪੈਰ੍ਹਾ ਹੈ । ਇਸ ਵਿੱਚ ਸ਼ਬਦ, ''ਸਿਫਾਰਸ਼'' ਦੀ ਜਗ੍ਹਾ ਸ਼ਬਦ ''ਹਦਾਇਤ'' ਰਿਪਲੇਸ ਕਰ ਲਿਆ ਜਾਵੇ ਅਤੇ ਸਪੀਕਰ ਸਾਹਿਬ, ਇਸੇ ਤਰ੍ਹਾਂ ਮਤੇ ਦੇ ਦੂਜੇ ਪੈਰ੍ਹੇ ਦੀ ਨੀਚੇ ਤੋਂ ਜਿਹੜੀ ਤੀਸਰੀ ਲਾਈਨ ਹੈ, ਉਥੇ ਵੀ ਰਾਇਲਟੀ ਲਿਖਿਆ ਹੈ ਉਸ ਸ਼ਬਦ, ''ਰਾਇਲਟੀ'' ਤੋਂ ਪਹਿਲਾਂ ਸ਼ਬਦ, ''ਕੀਮਤ ਅਤੇ'' ਐਡ ਕਰ ਲਏ ਜਾਣ ਭਾਵ ''ਕੀਮਤ ਅਤੇ ਰਾਇਲਟੀ'' ਪੜ੍ਹਿਆ ਜਾਵੇ। ਇਸ ਦੇ ਨਾਲ ਹੀ ਇਹ ਮਾਮਲਾ ਕੇਂਦਰ ਨਾਲ ਤੁਰੰਤ ਉਠਾਇਆ ਜਾਵੇ। .....ਵਿਘਨ....

**ਸਰਦਾਰ ਸਿਮਰਜੀਤ ਸਿੰਘ ਬੈਂਸ :** ਉਨ੍ਹਾਂ ਸੂਬਿਆਂ ਨੂੰ ਬਿਲ ਭੇਜਿਆ ਜਾਵੇ।

**ਸੰਸਦੀ ਮਾਮਲੇ ਮੰਤਰੀ:** ਤੁਸੀਂ ਸੁਣ ਤਾਂ ਲਵੋ। (ਵਿਘਨ)..... ਸਰ, ਇਸ ਦੇ ਨਾਲ ਦੂਜੇ ਪੈਰ੍ਹੇ ਵਿੱਚ ਇਹ ਵੀ ਐਡ ਕਰ ਲਿਆ ਜਾਵੇ ਕਿ ਕੇਂਦਰ ਦੇ ਨਾਲ ਇਹ ਮਾਮਲਾ ਰਾਜਸਥਾਨ, ਹਰਿਆਣਾ ਤੇ ਦਿੱਲੀ ਸੂਬਿਆਂ ਨੂੰ ਵੀ ਭੇਜਿਆ ਜਾਵੇ।

**ਮਾਨਯੋਗ ਸਪੀਕਰ:** ਇਹ ਐਡ ਕਰ ਲਿਆ ਜਾਵੇ। ਰਾਜਸਥਾਨ, ਹਰਿਆਣਾ ਅਤੇ ਦਿੱਲੀ ਸੂਬੇ ਨੂੰ ਭੇਜਿਆ ਜਾਵੇ। ਕਿਸੇ ਹੋਰ ਸੂਬੇ ਨੂੰ ਵੀ ਭੇਜਣਾ ਹੈ?

**ਸੰਸਦੀ ਮਾਮਲੇ ਮੰਤਰੀ :** ਸਰ, ਇਹ ਕੇਂਦਰ ਸਰਕਾਰ ਨੂੰ ਤਾਂ ਜਾਣਾ ਹੀ ਜਾਣਾ ਹੈ, ਬਾਕੀ ਇਨ੍ਹਾਂ ਤਿੰਨ ਸੂਬਿਆਂ ਨੂੰ ਵੀ ਨਾਲ ਭੇਜਿਆ ਜਾਵੇ। ਸਰ, ਇੱਥੇ

[ ਸੰਸਦੀ ਮਾਮਲੇ ਮੰਤਰੀ ]

ਸ਼ਬਦ ''ਕਾਸਟ ਅਤੇ ਰਾਇਲਟੀ'' ਕਰ ਦਿਉ । (ਸਰਦਾਰ ਸਿਮਰਜੀਤ ਸਿੰਘ ਬੈਂਸ ਵੱਲੋਂ ਵਿਘਨ)

**ਮਾਨਯੋਗ ਸਪੀਕਰ :** ਮੈਨੂੰ ਪਹਿਲਾਂ ਸੁਣ ਲੈਣ ਦਿਉ, ਜੇ ਤੁਹਾਡੀ ਤਸੱਲੀ ਨਾ ਹੋਈ ਤਾਂ ਫਿਰ ਤੁਸੀਂ ਕਹਿਣਾ। ਹਾਂ ਜੀ, please sit down. Nothing is going to be recorded. Please sit down. ਬੈਂਸ ਸਾਹਿਬ, ਬੈਠ ਜਾਈਦਾ ਹੈ, ਜਦੋਂ ਬੇਨਤੀ ਕੀਤੀ ਜਾਵੇ। ਇਸ ਲਈ ਬੈਂਸ ਜੀ ਤੁਸੀਂ ਬੈਠ ਜਾਉ।(ਵਿਘਨ)

ਸਰਕਾਰੀ ਮਤੇ ਵਿੱਚ ਕੁਝ ਸੋਧਨਾ ਹਨ। ਮਾਨਯੋਗ ਸੰਸਦੀ ਮਾਮਲੇ ਮੰਤਰੀ ਸੋਧਨਾ ਮੂਵ ਕਰਨ।

**ਸੰਸਦੀ ਮਾਮਲੇ ਮੰਤਰੀ :** ਸ਼੍ਰੀਮਾਨ ਜੀ, ਮੈਂ (ਸੋਧਨਾ) ਪ੍ਰਸਤਾਵ ਕਰਦਾ ਹਾਂ–

''ਕਿ ਇਸ ਦੇ ਪਹਿਲੇ ਪੈਰ੍ਹੇ ਵਿੱਚ ਚੌਥੀ ਲਾਈਨ ਵਿੱਚ ਸ਼ਬਦ, ''ਰਾਇਲਟੀ'' ਤੋਂ ਪਹਿਲਾਂ ਸ਼ਬਦ, ''ਕੀਮਤ ਅਤੇ '' ਐਡ ਕਰਕੇ ਇਹ ''ਕੀਮਤ ਅਤੇ ਰਾਇਲਟੀ'' ਕਰ ਦਿੱਤਾ ਜਾਵੇ।

ਕਿ ਦੂਜੇ ਪੈਰ੍ਹੇ ਦੀ ਦੂਜੀ ਲਾਈਨ ਵਿੱਚ ਸ਼ਬਦ, ''ਸਿਫਾਰਸ਼'' ਦੀ ਜਗ੍ਹਾ ਸ਼ਬਦ ''ਹਦਾਇਤ'' ਬਦਲ ਲਿਆ ਜਾਵੇ; ਅਤੇ

ਕਿ ਮਤੇ ਦੀ ਦੂਜੇ ਪੈਰ੍ਹੇ ਦੀ ਜਿਹੜੀ ਨੀਚੇ ਤੋਂ ਤੀਸਰੀ ਲਾਈਨ ਹੈ ਉਥੇ ਸ਼ਬਦ, ''ਰਾਇਲਟੀ'' ਤੋਂ ਪਹਿਲਾਂ ਸ਼ਬਦ, ''ਕੀਮਤ ਅਤੇ'' ਐਡ ਕਰਕੇ ਇਹ ''ਕੀਮਤ ਅਤੇ ਰਾਇਲਟੀ'' ਕਰ ਦਿੱਤਾ ਜਾਵੇ।

ਕਿ ਮਤੇ ਦੇ ਦੂਜੇ ਪੈਰ੍ਹੇ ਵਿੱਚ ਇਹ ਵੀ ਐਡ ਕਰ ਲਿਆ ਜਾਵੇ ਕਿ ਕੇਂਦਰ ਦੇ ਨਾਲ ਇਹ ਮਾਮਲਾ ਰਾਜਸਥਾਨ, ਹਰਿਆਣਾ ਤੇ ਦਿੱਲੀ ਨੂੰ ਵੀ ਭੇਜਿਆ ਜਾਵੇ।''

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

''ਕਿ ਇਸ ਦੇ ਪਹਿਲੇ ਪੈਰ੍ਹੇ ਵਿੱਚ ਚੌਥੀ ਲਾਈਨ ਵਿੱਚ ਸ਼ਬਦ, ''ਰਾਇਲਟੀ'' ਤੋਂ ਪਹਿਲਾਂ ਸ਼ਬਦ, ''ਕੀਮਤ ਅਤੇ'' ਐਡ ਕਰਕੇ ਇਹ ''ਕੀਮਤ ਅਤੇ ਰਾਇਲਟੀ'' ਕਰ ਦਿੱਤਾ ਜਾਵੇ।

ਕਿ ਦੂਜੇ ਪੈਰ੍ਹੇ ਦੀ ਦੂਜੀ ਲਾਈਨ ਵਿਚ ਸ਼ਬਦ, ''ਸਿਫਾਰਸ਼'' ਦੀ ਜਗ੍ਹਾ

ਸ਼ਬਦ ''ਹਦਾਇਤ'' ਬਦਲ ਲਿਆ ਜਾਵੇ ; ਅਤੇ

ਕਿ ਮਤੇ ਦੀ ਦੂਜੇ ਪੈਰ੍ਹੇ ਦੀ ਜਿਹੜੀ ਨੀਚੇ ਤੋਂ ਤੀਸਰੀ ਲਾਈਨ ਹੈ ਉਥੇ ਸ਼ਬਦ, ''ਰਾਇਲਟੀ'' ਤੋਂ ਪਹਿਲਾਂ ਸ਼ਬਦ, ''ਕੀਮਤ ਅਤੇ'' ਐਡ ਕਰਕੇ ਇਹ ''ਕੀਮਤ ਅਤੇ ਰਾਇਲਟੀ'' ਕਰ ਦਿੱਤਾ ਜਾਵੇ।

ਕਿ ਮਤੇ ਦੇ ਦੂਜੇ ਪੈਰ੍ਹੇ ਵਿੱਚ ਇਹ ਵੀ ਐਡ ਕਰ ਲਿਆ ਜਾਵੇ ਕਿ ਕੇਂਦਰ ਦੇ ਨਾਲ ਇਹ ਮਾਮਲਾ ਰਾਜਸਥਾਨ, ਹਰਿਆਣਾ ਤੇ ਦਿੱਲੀ ਨੂੰ ਵੀ ਭੇਜਿਆ ਜਾਵੇ।''

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

''ਕਿ ਇਸ ਦੇ ਪਹਿਲੇ ਪੈਰ੍ਹੇ ਵਿੱਚ ਚੌਥੀ ਲਾਈਨ ਵਿੱਚ ਸ਼ਬਦ, ''ਰਾਇਲਟੀ'' ਤੋਂ ਪਹਿਲਾਂ ਸ਼ਬਦ, ''ਕੀਮਤ ਅਤੇ'' ਐਡ ਕਰਕੇ ਇਹ ''ਕੀਮਤ ਅਤੇ ਰਾਇਲਟੀ'' ਕਰ ਦਿੱਤਾ ਜਾਵੇ।

ਕਿ ਦੂਜੇ ਪੈਰ੍ਹੇ ਦੀ ਦੂਜੀ ਲਾਈਨ ਵਿੰਚ ਸ਼ਬਦ, ''ਸਿਫਾਰਸ਼'' ਦੀ ਜਗ੍ਹਾ ਸ਼ਬਦ ''ਹਦਾਇਤ'' ਬਦਲ ਲਿਆ ਜਾਵੇ ; ਅਤੇ

ਕਿ ਮਤੇ ਦੀ ਦੂਜੇ ਪੈਰ੍ਹੇ ਦੀ ਜਿਹੜੀ ਨੀਚੇ ਤੋਂ ਤੀਸਰੀ ਲਾਈਨ ਹੈ, ਉਥੇ ਸ਼ਬਦ, ''ਰਾਇਲਟੀ'' ਤੋਂ ਪਹਿਲਾਂ ਸ਼ਬਦ, ''ਕੀਮਤ ਅਤੇ'' ਐਡ ਕਰਕੇ ਇਹ ''ਕੀਮਤ ਅਤੇ ਰਾਇਲਟੀ'' ਕਰ ਦਿੱਤਾ ਜਾਵੇ।

ਕਿ ਮਤੇ ਦੇ ਦੂਜੇ ਪੈਰ੍ਹੇ ਵਿੱਚ ਇਹ ਵੀ ਐਡ ਕਰ ਲਿਆ ਜਾਵੇ ਕਿ ਕੇਂਦਰ ਦੇ ਨਾਲ ਇਹ ਮਾਮਲਾ ਰਾਜਸਥਾਨ, ਹਰਿਆਣਾ ਤੇ ਦਿੱਲੀ ਨੂੰ ਵੀ ਭੇਜਿਆ ਜਾਵੇ।''

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਹੁਣ ਇਹ ਸਰਕਾਰੀ ਮਤਾ (ਸਮੇਤ ਸੋਧਾਂ) ਸਦਨ ਦੀ ਵੋਟਿੰਗ ਲਈ ਰੱਖ ਦਿੱਤਾ ਜਾਵੇ।

(**ਅਵਾਜ਼ਾਂ:** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ (ਸਮੇਤ ਸੋਧਾਂ) –

"ਇਹ ਇੱਕ ਇਤਿਹਾਸਕ ਸਚਾਈ ਹੈ ਕਿ ਆਜ਼ਾਦੀ ਤੋਂ ਪਹਿਲਾਂ ਜਦੋਂ ਵੀ ਇੱਕ ਸੂਬੇ ਵੱਲੋਂ ਕਿਸੇ ਹੋਰ ਸੂਬੇ, ਜਿਸ ਦਾ ਕਿ ਰਿਪੇਰੀਅਨ ਸਿਧਾਂਤ ਅਨੁਸਾਰ ਹੱਕ ਨਾ ਬਣਦਾ ਹੋਵੇ, ਨੂੰ ਪਾਣੀ ਦਿੱਤਾ ਗਿਆ ਤਾਂ ਰਿਪੇਰੀਅਨ ਧਿਰ ਨੂੰ ਇਸ ਦੇ ਬਦਲੇ ਕੀਮਤ ਅਤੇ ਰਾਇਲਟੀ ਦਿੱਤੀ ਗਈ। ਉਦਾਹਰਣ ਦੇ ਤੌਰ ਬਰਤਾਨਵੀ ਰਾਜ ਵਿੱਚ ਦੋ ਵਾਰ ਪੰਜਾਬ ਦੇ ਦਰਿਆਵਾਂ ਦਾ ਪਾਣੀ ਦੂਜੇ ਸੂਬਿਆਂ ਨੂੰ ਦਿੱਤਾ ਗਿਆ । ਪਹਿਲਾਂ 1873 ਵਿੱਚ ਸਤਲੁਜ ਦਰਿਆ ਦਾ ਪਾਣੀ ਪਟਿਆਲਾ, ਨਾਭਾ ਅਤੇ ਜੀਂਦ ਰਿਆਸਤਾਂ ਨੂੰ ਦਿੱਤਾ ਗਿਆ ਅਤੇ ਜੋ ਫ਼ੈਸਲਾ ਕੀਤਾ ਗਿਆ ਉਸ ਵਿੱਚ ਇਹ ਸਪੱਸ਼ਟ ਤੌਰ ਤੇ ਜ਼ਿਕਰ ਕੀਤਾ ਗਿਆ ਕਿ ਪੰਜਾਬ ਰਿਪੇਰੀਅਨ ਸੂਬਾ ਹੋਣ ਕਰਕੇ ਇਨ੍ਹਾਂ ਪਾਣੀਆਂ ਉਪਰ ਸਿਰਫ਼ ਪੰਜਾਬ ਦਾ ਹੀ ਹੱਕ ਬਣਦਾ ਹੈ। ਇਸ ਲਈ ਪਟਿਆਲਾ, ਨਾਭਾ ਅਤੇ ਜੀਂਦ ਰਿਆਸਤਾਂ ਨੂੰ ਪਾਣੀ ਦੇ ਬਦਲੇ ਮਾਲਕਾਨਾ ਦੇਣਾ ਪਵੇਗਾ ਅਤੇ ਇਨ੍ਹਾਂ ਰਿਆਸਤਾਂ ਵੱਲੋਂ ਇਹ ਮਾਲਕਾਨਾ 1945-46 ਤੱਕ ਦਿੱਤਾ ਜਾਂਦਾ ਰਿਹਾ । ਇਸੇ ਤਰ੍ਹਾਂ ਦੂਜੀ ਵਾਰ 1873 ਵਿੱਚ ਹੀ ਬੀਕਾਨੇਰ ਦੇ ਮਹਾਰਾਜਾ ਗੰਗਾ ਸਿੰਘ ਦੀ ਬੇਨਤੀ ਤੇ ਬੀਕਾਨੇਰ ਰਿਆਸਤ ਨੂੰ ਗੰਗ ਕਨਾਲ ਰਾਹੀਂ ਪਾਣੀ ਦਿੱਤਾ ਗਿਆ ਅਤੇ ਇਸ ਦੇ ਬਦਲੇ ਵੀ ਬੀਕਾਨੇਰ ਸਟੇਟ ਵੱਲੋਂ ਪੰਜਾਬ ਨੂੰ ਮਾਲਕਾਨਾ ਅਦਾ ਕੀਤਾ ਗਿਆ।

ਇਸ ਲਈ ਉਪਰੋਕਤ ਤੱਥਾਂ ਨੂੰ ਗੰਭੀਰਤਾ ਨਾਲ ਵਿਚਾਰਦੇ ਹੋਏ ਇਹ ਸਦਨ ਪੰਜਾਬ ਸਰਕਾਰ ਨੂੰ ਹਦਾਇਤ ਕਰਦਾ ਹੈ ਕਿ ਉਹ ਪੰਜਾਬ ਦੇ ਦਰਿਆਵਾਂ ਦੇ ਪਾਣੀ ਜੋ ਕਿ ਗੈਰ ਰਿਪੇਰੀਅਨ ਸੂਬਿਆਂ ਨੂੰ ਬਿਨਾਂ ਕਿਸੇ ਕੀਮਤ ਤੇ ਜਾ ਰਿਹਾ ਹੈ, ਉਸ ਉਪਰ ਕੀਮਤ ਅਤੇ ਰਾਇਲਟੀ ਹਾਸਿਲ ਕਰਨ ਲਈ ਮਾਮਲਾ ਕੇਂਦਰ ਸਰਕਾਰ, ਰਾਜਸਥਾਨ, ਹਰਿਆਣਾ, ਦਿੱਲੀ ਕੋਲ ਤੁਰੰਤ ਉਠਾਵੇ ਤਾਂ ਜੋ ਦਹਾਕਿਆਂ ਤੋਂ ਪੰਜਾਬ ਅਤੇ ਕੇਂਦਰ ਦੀਆਂ ਕਾਂਗਰਸੀ ਸਰਕਾਰਾਂ ਵੱਲੋਂ ਪੰਜਾਬ ਨਾਲ ਕੀਤੀ ਗਈ ਧੱਕੇਸ਼ਾਹੀ ਅਤੇ ਬੇਇਨਸਾਫ਼ੀ ਦੂਰ ਹੋ ਸਕੇ।"

***ਪ੍ਰਸਤਾਵ ਸੋਧੇ ਅਨੁਸਾਰ ਪ੍ਰਵਾਨ ਹੋਇਆ।***

-----------

(ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੱਲੋਂ ਵਿਘਨ)

**Mr. Speaker :** It depends upon the Government.

-----------

**2. OFFICIAL RESOLUTION REG. DIRECTING PUNJAB GOVERNMENT, CABINET AND ALL GOVERNMENT OFFICERS/OFFICIALS NEITHER TO HAND OVER THE LAND OF PUNJAB FOR THE CONSTRUCTION OF SATLUJ-YAMUNA LINK CANAL NOR ALLOW TO WORK OR COOPERATE FOR THE SAME**

**ਮਾਨਯੋਗ ਸਪੀਕਰ :** ਮਾਨਯੋਗ ਮੁੱਖ ਮੰਤਰੀ ਸਾਹਿਬ ਸਰਕਾਰੀ ਮਤਾ ਪੇਸ਼ ਕਰਨਗੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਮੁੱਖ ਮੰਤਰੀ :** ਸ਼੍ਰੀਮਾਨ ਜੀ, ਮੈਂ ਇਹ ਪ੍ਰਸਤਾਵ ਕਰਦਾ ਹਾਂ –

"ਕਿ ਜਦ ਕਿ ਭਾਰਤ ਦੇ ਸੰਵਿਧਾਨ ਦੇ 7ਵੇਂ ਸ਼ਡਿਊਲ ਵਿੱਚ ਦਰਜ ਰਾਜ ਸੂਚੀ ਦੇ ਇੰਦਰਾਜ 14 ਅਤੇ 18 ਅਨੁਸਾਰ ਪੰਜਾਬ ਨੂੰ ਆਪਣੀ ਹਦੂਦ ਵਿੱਚ ਸਥਿਤ ਸਾਰੀ ਜ਼ਮੀਨ ਉੱਤੇ ਵਿਧਾਨਕ ਅਤੇ ਪ੍ਰਸ਼ਾਸਕੀ ਹੱਕ ਹਾਸਲ ਹੈ।

ਜਦ ਕਿ ਸੰਵਿਧਾਨ ਦੇ 7ਵੇਂ ਸ਼ਡਿਊਲ ਰਾਜ ਸੂਚੀ ਦੇ ਇੰਦਰਾਜ 17 ਅਨੁਸਾਰ, ਇਸੇ ਸ਼ਡਿਊਲ ਦੀ ਸੂਚੀ ਇੱਕ ਦੇ 56 ਇੰਦਰਾਜ ਨੂੰ ਧਿਆਨ ਵਿੱਚ ਰੱਖਦਿਆਂ, ਜਲ ਸਪਲਾਈ, ਸਿੰਜਾਈ ਅਤੇ ਨਹਿਰਾਂ, ਡਰੇਨਾਂ, ਕਿਨਾਰਿਆਂ, ਜਲ ਭੰਡਾਰਨ ਅਤੇ ਪਣ ਬਿਜਲੀ ਉੱਤੇ ਵੀ ਪੰਜਾਬ ਦਾ ਵਿਧਾਨਕ ਅਤੇ ਪ੍ਰਸ਼ਾਸਕੀ ਹੱਕ ਹੈ।

ਸਦਨ ਇਸ ਤੱਥ ਦਾ ਨੋਟਿਸ ਲੈਂਦਾ ਹੈ ਕਿ ਪੰਜਾਬ ਨੂੰ ਖੇਤੀਬਾੜੀ ਲਈ 52 MAF ਪਾਣੀ ਦੀ ਲੋੜ ਹੈ ਅਤੇ ਇਸ ਦਾ ਸਿਰਫ 27 ਫੀਸਦੀ ਹਿੱਸਾ ਹੀ ਦਰਿਆਈ ਪਾਣੀਆਂ ਨਾਲ ਪੂਰਾ ਹੁੰਦਾ ਹੈ ਅਤੇ ਕੇਂਦਰੀ ਗਰਾਊਂਡ ਵਾਟਰ ਕਮਿਸ਼ਨ ਨੇ ਪਹਿਲਾਂ ਹੀ ਪੰਜਾਬ ਦੇ 138 ਬਲਾਕਾਂ ਵਿੱਚੋਂ

[ ਮੁੱਖ ਮੰਤਰੀ ]

105 ਨੂੰ over exploited ਐਲਾਨਿਆ ਹੋਇਆ ਹੈ।

ਲੋੜੀਂਦੇ ਦਰਿਆਈ ਪਾਣੀਆਂ ਤੋਂ ਬਿਨਾ ਪੰਜਾਬ, ਜਿਹੜਾ ਮੁਲਕ ਦਾ ਅੰਨ ਭੰਡਾਰ ਹੈ, ਲਗਾਤਾਰ ਬੰਜਰ ਬਣਦਾ ਜਾ ਰਿਹਾ ਹੈ ਜਿਸ ਕਾਰਨ ਦੇਸ਼ ਦੀ ਅੰਨ ਸੁਰੱਖਿਆ ਅਤੇ ਸੂਬੇ ਦੀ ਆਰਥਿਕਤਾ ਵੀ ਤਬਾਹ ਹੋ ਰਹੀ ਹੈ।

ਇਹ ਸਦਨ ਇਸ ਤੱਥ ਦਾ ਗੰਭੀਰ ਨੋਟਿਸ ਲੈਂਦਾ ਹੈ ਕਿ ਇਸ ਵੇਲੇ ਪੰਜਾਬ ਕੋਲ ਨਹਿਰਾਂ ਦਾ ਪਾਣੀ ਆਪਣੀ ਲੋੜ ਤੋਂ ਕਿਤੇ ਘੱਟ ਹੈ ਅਤੇ ਪੰਜਾਬ ਦੀ ਕਿਸਾਨੀ ਪਾਣੀ ਦੇ ਗੰਭੀਰ ਸੰਕਟ ਦਾ ਸਾਹਮਣਾ ਕਰ ਰਹੀ ਹੈ।

ਪੰਜਾਬ ਦੇ ਲੋਕਾਂ ਦੇ ਹਿੱਤਾਂ ਨੂੰ ਸਾਹਮਣੇ ਰੱਖਦਾ ਹੋਇਆ ਸਦਨ ਸਰਬਸੰਮਤੀ ਨਾਲ ਪੰਜਾਬ ਸਰਕਾਰ, ਕੈਬਨਿਟ ਅਤੇ ਸਮੂਹ ਸਰਕਾਰੀ ਅਧਿਕਾਰੀਆਂ ਅਤੇ ਕਰਮਚਾਰੀਆਂ ਨੂੰ ਹਦਾਇਤ ਦਿੰਦਾ ਹੈ ਕਿ ਸਤਲੁਜ-ਯਮੁਨਾ ਲਿੰਕ ਨਹਿਰ ਦੀ ਉਸਾਰੀ ਲਈ ਉਹ ਕਿਸੇ ਵੀ ਏਜੰਸੀ ਨੂੰ ਸੂਬੇ ਦੀ ਜ਼ਮੀਨ ਨਾ ਸੌਂਪੇ, ਨਾ ਹੀ ਇਸ ਉੱਤੇ ਕੰਮ ਕਰਨ ਦੇਵੇ ਅਤੇ ਨਾ ਇਸ ਮੰਤਵ ਲਈ ਕੋਈ ਸਹਿਯੋਗ ਦੇਵੇ।"

(ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ)

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

"ਕਿ ਜਦ ਕਿ ਭਾਰਤ ਦੇ ਸੰਵਿਧਾਨ ਦੇ 7ਵੇਂ ਸ਼ਡਿਊਲ ਵਿੱਚ ਦਰਜ ਰਾਜ ਸੂਚੀ ਦੇ ਇੰਦਰਾਜ 14 ਅਤੇ 18 ਅਨੁਸਾਰ ਪੰਜਾਬ ਨੂੰ ਆਪਣੀ ਹਦੂਦ ਵਿਚ ਸਥਿਤ ਸਾਰੀ ਜ਼ਮੀਨ ਉੱਤੇ ਵਿਧਾਨਕ ਅਤੇ ਪ੍ਰਸ਼ਾਸਕੀ ਹੱਕ ਹਾਸਲ ਹੈ।

ਜਦ ਕਿ ਸੰਵਿਧਾਨ ਦੇ 7ਵੇਂ ਸ਼ਡਿਊਲ ਰਾਜ ਸੂਚੀ ਦੇ ਇੰਦਰਾਜ 17 ਅਨੁਸਾਰ, ਇਸੇ ਸ਼ਡਿਊਲ ਦੀ ਸੂਚੀ ਇੱਕ ਦੇ 56 ਇੰਦਰਾਜ ਨੂੰ ਧਿਆਨ ਵਿਚ ਰੱਖਦਿਆਂ, ਜਲ ਸਪਲਾਈ, ਸਿੰਜਾਈ ਅਤੇ ਨਹਿਰਾਂ, ਡਰੇਨਾਂ, ਕਿਨਾਰਿਆਂ, ਜਲ ਭੰਡਾਰਨ ਅਤੇ ਪਣ ਬਿਜਲੀ ਉੱਤੇ ਵੀ ਪੰਜਾਬ ਦਾ ਵਿਧਾਨਕ ਅਤੇ ਪ੍ਰਸ਼ਾਸਕੀ ਹੱਕ ਹੈ।

ਸਦਨ ਇਸ ਤੱਥ ਦਾ ਨੋਟਿਸ ਲੈਂਦਾ ਹੈ ਕਿ ਪੰਜਾਬ ਨੂੰ ਖੇਤੀਬਾੜੀ ਲਈ 52 MAF ਪਾਣੀ ਦੀ ਲੋੜ ਹੈ ਅਤੇ ਇਸ ਦਾ ਸਿਰਫ 27 ਫੀਸਦੀ ਹਿੱਸਾ ਹੀ ਦਰਿਆਈ ਪਾਣੀਆਂ ਨਾਲ ਪੂਰਾ ਹੁੰਦਾ ਹੈ ਅਤੇ ਕੇਂਦਰੀ

ਗਰਾਊਂਡ ਵਾਟਰ ਕਮਿਸ਼ਨ ਨੇ ਪਹਿਲਾਂ ਹੀ ਪੰਜਾਬ ਦੇ 138 ਬਲਾਕਾਂ ਵਿਚੋਂ 105 ਨੂੰ over exploited ਐਲਾਨਿਆ ਹੋਇਆ ਹੈ।

ਲੋੜੀਂਦੇ ਦਰਿਆਈ ਪਾਣੀਆਂ ਤੋਂ ਬਿਨਾ ਪੰਜਾਬ, ਜਿਹੜਾ ਮੁਲਕ ਦਾ ਅੰਨ ਭੰਡਾਰ ਹੈ, ਲਗਾਤਾਰ ਬੰਜਰ ਬਣਦਾ ਜਾ ਰਿਹਾ ਹੈ ਜਿਸ ਕਾਰਨ ਦੇਸ਼ ਦੀ ਅੰਨ ਸੁਰੱਖਿਆ ਅਤੇ ਸੂਬੇ ਦੀ ਆਰਥਿਕਤਾ ਵੀ ਤਬਾਹ ਹੋ ਰਹੀ ਹੈ।

ਇਹ ਸਦਨ ਇਸ ਤੱਥ ਦਾ ਗੰਭੀਰ ਨੋਟਿਸ ਲੈਂਦਾ ਹੈ ਕਿ ਇਸ ਵੇਲੇ ਪੰਜਾਬ ਕੋਲ ਨਹਿਰਾਂ ਦਾ ਪਾਣੀ ਆਪਣੀ ਲੋੜ ਤੋਂ ਕਿਤੇ ਘੱਟ ਹੈ ਅਤੇ ਪੰਜਾਬ ਦੀ ਕਿਸਾਨੀ ਪਾਣੀ ਦੇ ਗੰਭੀਰ ਸੰਕਟ ਦਾ ਸਾਹਮਣਾ ਕਰ ਰਹੀ ਹੈ।

ਪੰਜਾਬ ਦੇ ਲੋਕਾਂ ਦੇ ਹਿੱਤਾਂ ਨੂੰ ਸਾਹਮਣੇ ਰੱਖਦਿਆਂ ਹੋਇਆਂ ਸਦਨ ਸਰਬਸੰਮਤੀ ਨਾਲ ਪੰਜਾਬ ਸਰਕਾਰ, ਕੈਬਨਿਟ ਅਤੇ ਸਮੂਹ ਸਰਕਾਰੀ ਅਧਿਕਾਰੀਆਂ ਅਤੇ ਕਰਮਚਾਰੀਆਂ ਨੂੰ ਹਦਾਇਤ ਦਿੰਦਾ ਹੈ ਕਿ ਸਤਲੁਜ-ਯਮੁਨਾ ਲਿੰਕ ਨਹਿਰ ਦੀ ਉਸਾਰੀ ਲਈ ਉਹ ਕਿਸੇ ਵੀ ਏਜੰਸੀ ਨੂੰ ਸੂਬੇ ਦੀ ਜ਼ਮੀਨ ਨਾ ਸੌਂਪੇ, ਨਾ ਹੀ ਇਸ ਉੱਤੇ ਕੰਮ ਕਰਨ ਦੇਵੇ ਅਤੇ ਨਾ ਇਸ ਮੰਤਵ ਲਈ ਕੋਈ ਸਹਿਯੋਗ ਦੇਵੇ।"

ਬਹਿਸ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ):** ਮਾਨਯੋਗ ਸਪੀਕਰ ਸਾਹਿਬ, ਮੈਂ ਅੱਜ ਬੇਹੱਦ ਨਾਜ਼ਕ ਸਮੇਂ ਤੇ ਤੁਹਾਡੇ ਰਾਹੀਂ ਸਦਨ ਦੇ ਮੈਂਬਰਾਂ ਨੂੰ ਅਤੇ ਪੰਜਾਬ ਦੇ ਲੋਕਾਂ ਨੂੰ ਕੁਝ ਡਿਟੇਲ ਵਿੱਚ ਬੇਨਤੀ ਕਰਨੀ ਚਾਹੁੰਦਾ ਹਾਂ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਕੀ ਸਾਨੂੰ ਵੀ ਬੋਲਣ ਲਈ ਸਮਾਂ ਮਿਲੇਗਾ?

**ਮਾਨਯੋਗ ਸਪੀਕਰ:** ਅਜੇ ਤਾਂ ਮਤੇ ਤੇ ਬੋਲਣਾ ਸ਼ੁਰੂ ਹੀ ਕੀਤਾ ਹੈ। ਪਲੀਜ਼, ਬੈਠ ਜਾਵੋ। (ਵਿਘਨ)

**ਮੁੱਖ ਮੰਤਰੀ:** ਦੇਖੋ, ਇੰਨਾ ਵੱਡਾ ਗੰਭੀਰ ਮਸਲਾ ਹੈ। ਅਜੇ ਹੋਰ ਵੀ ਕੋਈ ਇਸ ਮਤੇ ਤੇ ਨਹੀਂ ਬੋਲਿਆ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਤਾਂ ਇੰਨੀ ਹੀ ਬੇਨਤੀ ਕੀਤੀ ਹੈ ਕਿ ਕੀ ਮੈਨੂੰ ਵੀ ਬੋਲਣ ਲਈ ਸਮਾਂ ਮਿਲੇਗਾ। ਮੈਂ ਹੋਰ ਤਾਂ ਕੁਝ ਨਹੀਂ ਕਹਿ ਰਿਹਾ।

**ਮੁੱਖ ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਸੁਪਰੀਮ ਕੋਰਟ ਨੇ ਦੇਸ਼ ਦੇ ਮਾਨਯੋਗ ਰਾਸ਼ਟਰਪਤੀ ਨੂੰ ਜੋ ਸਲਾਹ ਦਿੱਤੀ ਹੈ, ਇਸ ਨਾਲ ਪੰਜਾਬ ਸਾਹਮਣੇ ਸਤਲੁਜ ਯਮੁਨਾ ਲਿੰਕ ਨਹਿਰ ਦੇ ਮਸਲੇ ਤੇ ਇਕ ਬਹੁਤ ਸੰਕਟ ਵਾਲੀ ਸਥਿਤੀ ਪੈਦਾ ਹੋ ਗਈ ਹੈ। ਇਹ ਸੰਕਟਮਈ ਘੜੀ ਤੇ ਸਥਿਤੀ ਤੇ ਵਿਚਾਰ ਕਰਨ ਲਈ ਲੋਕਤੰਤਰ ਦੇ ਸਭ ਤੋਂ ਪਵਿੱਤਰ ਵਿਧਾਨ ਸਭਾ ਦਾ ਇਹ ਐਮਰਜੰਸੀ ਸੈਸ਼ਨ ਬੁਲਾਇਆ ਗਿਆ ਹੈ। ਇਹ ਇਤਿਹਾਸ ਦੀ ਨਾਜ਼ਕ ਘੜੀ ਹੈ। ਜੇ ਕਿਤੇ ਅਸੀਂ ਕਿਤੇ ਥੋੜ੍ਹੀ ਜਿਹੀ ਵੀ ਗਲਤੀ ਕਰ ਗਏ, ਉਸ ਦੇ ਨਾਲ ਪੰਜਾਬ ਦੇ ਲੋਕਾਂ ਦਾ ਔਰ ਆਉਣ ਵਾਲੀਆਂ ਨਸਲਾਂ ਬਹੁਤ ਸਦੀਆਂ ਤੱਕ ਮਿੱਧੀਆਂ ਰਹਿ ਸਕਦੀਆਂ ਹਨ, ਇੰਨਾ ਨੁਕਸਾਨ ਹੋਵੇਗਾ। ਸਪੀਕਰ ਸਾਹਿਬ, ਪੰਜਾਬ ਉਹ ਸੂਬਾ ਹੈ, ਜਿਸ ਨੇ ਆਰੰਭ ਤੋਂ ਲੈ ਕੇ ਦੇਸ਼ ਦੀ ਅਜ਼ਾਦੀ, ਦੇਸ਼ ਦੀ ਹਿਫ਼ਾਜ਼ਤ ਅਤੇ ਦੇਸ਼ ਦੇ ਖੁਰਾਕ ਦੇ ਮਸਲੇ ਨੂੰ ਐਮਰਜੈਂਸੀ ਵਰਗੀਆਂ ਲੜਾਈਆਂ ਦੇ ਖਿਲਾਫ ਲੜ ਕੇ ਇਹ ਸਾਬਤ ਕਰ ਦਿੱਤਾ ਹੈ ਕਿ ਪੰਜਾਬੀ ਦੇਸ਼ ਭਗਤ ਲੋਕ ਹਨ ਔਰ ਹਿੰਦੁਸਤਾਨ ਦੇ ਹਰ ਮਸਲੇ ਤੇ ਹਰ ਸਮੇਂ ਵੱਧ ਤੋਂ ਵੱਧ ਕੁਰਬਾਨੀ ਕਰ ਸਕਦੇ ਹਨ।

ਸਪੀਕਰ ਸਾਹਿਬ, ਅੱਜ ਇਹ ਸੈਸ਼ਨ ਬੁਲਾਇਆ ਗਿਆ ਹੈ। ਇਹ ਬੜਾ ਜ਼ਰੂਰੀ ਹੁੰਦਾ ਕਿ ਮੇਰੇ ਸਾਹਮਣੇ ਜੋ ਭਰਾ ਬਹਿੰਦੇ ਹਨ, ਉਹ ਵੀ ਅੱਜ ਇਥੇ ਹੁੰਦੇ। ਭਾਵੇਂ ਇਹ ਤੁਹਾਡਾ ਪ੍ਰੈਰੋਗੇਟਿਵ ਹੈ ਕਿ ਉਨ੍ਹਾਂ ਦਾ ਅਸਤੀਫਾ ਮਨਜ਼ੂਰ ਕਰੋ, ਨਾ ਕਰੋ ਜਾਂ ਪੈਂਡਿੰਗ ਰੱਖੋ। ਇਸ ਦਾ ਮੇਰੇ ਨਾਲ ਤੁਅਲੱਕ ਨਹੀਂ ਹੈ। ਸਪੀਕਰ ਸਾਹਿਬ, ਪਰ ਮੈਂ ਤੁਹਾਨੂੰ ਵੀ ਹੱਥ ਬੰਨ੍ਹ ਕੇ ਬੇਨਤੀ ਕੀਤੀ ਸੀ ਭਾਵੇਂ ਕਿ ਮੈਨੂੰ ਨਹੀਂ ਕਹਿਣਾ ਚਾਹੀਦਾ, ਇਹ ਸੈਸ਼ਨ ਜਿਹੜਾ ਹੈ, ਇਹ ਬੜਾ ਇੰਪਾਰਟੈਂਟ ਹੈ ਅਤੇ ਮੈਂ ਆਪਣੇ ਸਾਰੇ ਸਦਨ ਨਾਲ ਸਲਾਹ-ਮਸ਼ਵਰਾ, ਉਨ੍ਹਾਂ ਦੀ ਰਾਇ, ਬਹੁਤ ਕਾਬਲ ਰਾਇ, ਲੈਣੀ ਚਾਹੁੰਦਾ ਹਾਂ। ਪਰ ਇਹ ਭਰਾ ਜਿਹੜੇ ਹਨ, ਇਹ ਪਤਾ ਨਹੀਂ ਕਿਉਂ ਪਹਿਲਾਂ ਹੀ ਮੈਦਾਨ ਛੱਡ ਗਏ ਹਨ ਅਤੇ ਲਫ਼ਜ਼ੀ ਲੜਾਈ ਤੇ ਬਿਆਨਾਂ ਦੀ ਲੜਾਈ ਕਰਨ ਲੱਗ ਪਏ ਹਨ। ਲੇਕਿਨ ਇਹ ਲੜਾਈ ਲਫਜ਼ੀ ਤੌਰ ਤੇ ਅਤੇ ਸਿਰਫ ਅਖਬਾਰਾਂ ਵਿੱਚ ਬਿਆਨਾਂ ਦੇ ਦੇਣ ਨਾਲ ਨਹੀਂ ਲੜੀ ਜਾਣੀ। ਇਹ ਲੜਾਈ ਤਾਂ ਸਾਰੇ ਪੰਜਾਬੀਆਂ ਨੂੰ ਇਕੱਠੇ ਹੋ ਕੇ, ਤੱਕੜੇ ਹੋ ਕੇ

ਲੜਨੀ ਚਾਹੀਦੀ ਹੈ। ਪਾਣੀ ਜਿਹੜਾ ਹੈ, ਇਹ ਸਾਡੀ ਜ਼ਿੰਦ-ਜਾਨ ਹੈ। ਇਹ ਪਾਣੀ ਇਕੱਲਾ ਇਹ ਨਹੀਂ ਕਿ ਕਿਸਾਨ ਵਾਸਤੇ ਹੀ ਜ਼ਰੂਰੀ ਹੈ। ਸਗੋਂ ਪਿੰਡਾਂ ਵਿੱਚ ਰਹਿਣ ਵਾਲੇ ਖੇਤੀਬਾੜੀ ਨਾਲ ਤੁਅਲੱਕ ਰੱਖਣ ਵਾਲੇ ਸਾਰੇ ਜੋ ਲੋਕ ਹਨ, ਜੋ ਖੇਤੀਬਾੜੀ ਨਾਲ ਜੁੜੇ ਧੰਦਿਆਂ ਤੇ ਨਿਰਭਰ ਕਰਦੇ ਹਨ, ਸਾਰੇ ਹੀ ਇਸ ਪਾਣੀ ਤੇ ਨਿਰਭਰ ਕਰਦੇ ਹਨ। ਜੇਕਰ ਸ਼ੈਲਰ ਚਲਦੇ ਹਨ ਤਾਂ ਇਹ ਵੀ ਖੇਤੀਬਾੜੀ ਦੇ ਸਿਰ ਤੇ ਚਲਦੇ ਹਨ, ਜੇ ਟੈਕਸਟਾਈਲ ਦੀਆਂ ਮਿੱਲਾਂ ਚਲਦੀਆਂ ਹਨ, ਉਹ ਵੀ ਪਾਣੀ ਦੇ ਕਾਰਨ ਚਲਦੀਆਂ ਹਨ। ਜੇ ਆੜ੍ਹਤ ਦੀਆਂ ਦੁਕਾਨਾਂ ਚਲਦੀਆਂ ਹਨ, ਉਹ ਵੀ ਇਸ ਦੇ ਸਿਰ ਤੇ ਹੀ ਚਲਦੀਆਂ ਹਨ। ਟਰੇਡਰ ਔਰ ਪੰਜਾਬ ਦਾ ਹਰ ਕੰਮ ਖੇਤੀਬਾੜੀ ਦੇ ਸਿਰ ਤੇ ਚੱਲਦਾ ਹੈ। ਜੇਕਰ ਪਾਣੀ ਹੀ ਨਾ ਹੋਇਆ ਤਾਂ ਖੇਤੀਬਾੜੀ ਨਹੀਂ ਹੋਵੇਗੀ ਅਤੇ ਪੰਜਾਬ ਦੀ ਇਕਨਾਮੀ ਤੇ ਬਹੁਤ ਵੱਡੀ ਸੱਟ ਵੱਜੇਗੀ। ਸਪੀਕਰ ਸਾਹਿਬ, ਤੁਸੀਂ ਤਾਂ ਜਾਣਦੇ ਹੀ ਹੋ ਕਿ ਪੰਜਾਬ ਵਿਚ ਹਰ ਸਾਲ 50 ਹਜ਼ਾਰ ਕਰੋੜ ਰੁਪਏ ਦੀ ਫਸਲ ਹੁੰਦੀ ਹੈ । ਜੇਕਰ ਪੰਜਾਬ ਦੀ ਇਕਾਨਮੀ ਵਿੱਚੋਂ ਇਹ 50 ਹਜ਼ਾਰ ਕਰੋੜ ਰੁਪਿਆ ਕੱਢ ਲਿਆ ਜਾਵੇ ਤਾਂ ਪਿੱਛੇ ਪੰਜਾਬ ਵਿਚ ਕੁਝ ਨਹੀਂ ਰਹਿ ਜਾਂਦਾ। ਲੋਕ ਵੱਡੀ ਪੱਧਰ ਤੇ ਬੇਰੁਜ਼ਗਾਰ ਹੋ ਜਾਣਗੇ ਅਤੇ ਪੰਜਾਬ ਦੀ ਇਕਾਨਮੀ ਤਹਿਸ ਨਹਿਸ ਹੋ ਜਾਵੇਗੀ। ਪਾਣੀ ਸਾਨੂੰ ਕੁਦਰਤ ਨੇ ਦਿੱਤਾ ਹੈ, ਇਹ ਕੁਦਰਤੀ ਸਰੋਤ ਹੈ। ਇਹ ਕਿਸੇ ਸਰਕਾਰ ਨੇ ਸਾਨੂੰ ਨਹੀਂ ਦਿੱਤਾ। ਕੁਦਰਤ ਨੇ ਹਰ ਸੂਬੇ ਨੂੰ ਕੁਝ ਨਾ ਕੁਝ ਦਿੱਤਾ ਹੈ। ਸਾਡੇ ਗਵਾਂਢੀ ਸੂਬੇ ਰਾਜਸਥਾਨ ਵਿੱਚ ਸੰਗਮਰਮਰ ਹੁੰਦਾ ਹੈ ਜਿਹੜਾ ਕਿ ਸਾਰੀ ਦੁਨੀਆ ਵਿਚ ਜਾਂਦਾ ਹੈ। ਉਸ ਸੂਬੇ ਦੀ ਸਰਕਾਰ ਉਸ ਦੀ ਰਾਇਲਟੀ ਵੀ ਲੈਂਦੀ ਹੈ ਅਤੇ ਕੀਮਤ ਵੀ ਲੈਂਦੀ ਹੈ। ਕਈ ਸੂਬਿਆਂ ਕੋਲ ਲੋਹਾ ਹੁੰਦਾ ਹੈ, ਕੋਲਾ ਹੁੰਦਾ ਹੈ ਅਤੇ ਕਈ ਸੂਬਿਆਂ ਨੂੰ ਇਸ ਕਰਕੇ ਫਾਇਦਾ ਹੁੰਦਾ ਹੈ ਕਿ ਉਹ ਸਮੁੰਦਰ ਦੇ ਨੇੜੇ ਹੁੰਦੇ ਹਨ। ਸੋ, ਮੇਰਾ ਮਤਲਬ ਹੈ ਕਿ ਜਿਹੜੇ ਦਰਿਆ ਹਨ, ਇਹ ਸਾਨੂੰ ਕੁਦਰਤ ਨੇ ਦਿੱਤੇ ਹਨ। ਇਹ ਕਿਸੇ ਸਰਕਾਰ ਦੀ ਦੇਣ ਨਹੀਂ ਹਨ। ਇਸ ਕਰਕੇ ਇਨ੍ਹਾਂ ਤੇ ਜੋ ਡਾਕਾ ਪੈ ਰਿਹਾ ਹੈ, ਇਸ ਤੇ ਅੱਜ ਆਪਾਂ ਵਿਚਾਰ ਕਰਨੀ ਹੈ। ਹੁਣ ਮੈਂ ਇਸ ਦੀ ਬੈਕਗਰਾਊਂਡ ਵਿੱਚ ਜਾਣਾ ਚਾਹੁੰਦਾ ਹਾਂ। ਅੱਜ ਸਾਡੇ ਕਾਂਗਰਸੀ ਭਰਾ ਆਏ ਨਹੀਂ ਕਿਉਂਕਿ ਉਹ ਗਿਲਟੀ ਹਨ। ਉਨ੍ਹਾਂ ਨੂੰ ਪਤਾ ਹੈ ਕਿ ਸਾਰਾ ਪਾਣੀ ਜੋ ਦਿੱਤਾ ਹੈ, ਇਹ ਕੇਂਦਰ ਦੀ ਕਾਂਗਰਸ ਸਰਕਾਰ ਅਤੇ ਸੂਬੇ ਦੀਆਂ ਕਾਂਗਰਸ ਸਰਕਾਰਾਂ

[ ਮੁੱਖ ਮੰਤਰੀ ]

ਦੀ ਮਿਲੀਭੁਗਤ ਸੀ। ਪਹਿਲਾਂ ਵੀ ਜ਼ਿਕਰ ਆਇਆ ਹੈ ਕਿ ਪੰਜਾਬ ਨਾਲ ਸਭ ਤੋਂ ਪਹਿਲਾ ਧੱਕਾ ਉਦੋਂ ਹੋਇਆ ਜਦੋਂ ਪਾਕਿਸਤਾਨ ਅਤੇ ਹਿੰਦੁਸਤਾਨ ਦਾ ਬਟਵਾਰਾ ਹੋਇਆ, ਉਸ ਸਮੇਂ ਤਿੰਨ ਦਰਿਆ ਸਾਡੇ ਕੋਲ ਰਹਿ ਗਏ ਅਤੇ ਬਾਕੀ ਦਰਿਆ ਪਾਕਿਸਤਾਨ ਕੋਲ ਚਲੇ ਗਏ। ਭਾਵੇਂ ਦਰਿਆਵਾਂ ਦਾ ਨੰਬਰ ਇਕੋ ਜਿਹਾ ਹੈ ਪਰ 136 ਐਮ.ਏ.ਐਫ. ਭਾਵ 80 ਫੀਸਦੀ ਪਾਣੀ ਪਾਕਿਸਤਾਨ ਕੋਲ ਚਲਾ ਗਿਆ ਅਤੇ ਸਿਰਫ 34 ਐਮ.ਏ.ਐਫ. ਭਾਵ ਕੇਵਲ 20 ਫੀਸਦੀ ਪਾਣੀ ਸਾਨੂੰ ਮਿਲਿਆ। ਸਭ ਤੋਂ ਵੱਡਾ ਧੋਖਾ ਸਾਡੇ ਨਾਲ ਉਦੋਂ ਹੋਇਆ ਜਦੋਂ ਉਸ ਸਮੇਂ ਦੇ ਵਾਟਰ ਰਿਸੋਰਸਿਜ਼ ਮੰਤਰੀ ਸ਼੍ਰੀ ਗੁਲਜ਼ਾਰੀ ਲਾਲ ਨੰਦਾ ਜੀ ਨੇ ਰਾਜਸਥਾਨ, ਪੈਪਸੂ, ਪੰਜਾਬ ਅਤੇ ਜੰਮੂ ਕਸ਼ਮੀਰ ਦੇ ਇਰੀਗੇਸ਼ਨ ਮੰਤਰੀ ਬੁਲਾਏ ਅਤੇ ਫੈਸਲਾ ਕਰ ਦਿੱਤਾ ਕਿ ਕੁੱਲ 15.85 ਐਮ.ਏ.ਐਫ. ਪਾਣੀ ਵਿੱਚੋਂ ਪੰਜਾਬ ਨੂੰ 5.9 ਐਮ.ਏ.ਐਫ, ਪੈਪਸੂ ਨੂੰ 1.3 ਐਮ.ਏ.ਐਫ, ਜੰਮੂ ਕਸ਼ਮੀਰ ਨੂੰ 0.65 ਐਮ.ਏ .ਐਫ ਅਤੇ ਰਾਜਸਥਾਨ ਨੂੰ 8 ਐਮ.ਏ.ਐਫ ਪਾਣੀ ਦਿੱਤਾ ਜਾਵੇਗਾ। ਸੋ, ਜਿੰਨਾ ਪਾਣੀ ਪੰਜਾਬ ਕੋਲ ਸੀ, ਉਸ ਵਿਚੋਂ ਅੱਧਾ ਪਾਣੀ ਰਾਜਸਥਾਨ ਨੂੰ ਦੇ ਦਿੱਤਾ ਗਿਆ। ਹਾਲਾਂ ਕਿ ਰਾਜਸਥਾਨ ਦਾ ਰਿਪੇਅਰੀਅਨ ਕਾਨੂੰਨ ਮੁਤਾਬਿਕ ਸਾਡੇ ਪਾਣੀਆਂ ਤੇ ਕੋਈ ਹੱਕ ਨਹੀਂ ਬਣਦਾ। ਸਾਰੀ ਦੁਨੀਆ ਵਿੱਚ ਅਤੇ ਸਾਡੇ ਦੇਸ਼ ਵਿੱਚ ਜਦੋਂ ਵੀ ਕਦੇ ਪਾਣੀਆਂ ਦਾ ਫੈਸਲਾ ਹੋਇਆ ਤਾਂ ਇਹੀ ਹੋਇਆ ਕਿ ਦਰਿਆਵਾਂ ਦੇ ਮਾਲਕ ਉਹੀ ਸੂਬੇ ਹਨ ਜਿਥੇ ਦਰਿਆ ਵਗਦੇ ਹਨ ਪਰ ਸਾਰੇ ਕਾਨੂੰਨ ਛਿੱਕੇ ਤੇ ਟੰਗ ਕੇ ਸਾਡੇ ਨਾਲ ਇਹ ਦੂਜਾ ਵੱਡਾ ਧੱਕਾ ਹੋਇਆ। ਇਥੇ ਕਈ ਮਿਸਾਲਾਂ ਹਨ ਕਿ ਜਿਸ ਨੂੰ ਵੀ ਪਾਣੀ ਦਿੱਤਾ ਗਿਆ ਤਾਂ ਉਸਦੀ ਕੀਮਤ ਵਸੂਲੀ ਗਈ ਹੈ। ਉਸ ਵੇਲੇ ਦੀ ਸਰਕਾਰ ਨੇ ਰਿਆਸਤਾਂ ਨੂੰ ਪਾਣੀ ਦੇਣ ਵੇਲੇ ਇਹ ਵੀ ਕਿਹਾ ਕਿ ਜਿਹੜੇ ਇਹ ਰਾਜੇ ਹਨ, ਇਹ ਧੰਨਵਾਦੀ ਹੋਣੇ ਚਾਹੀਦੇ ਹਨ ਕਿ ਇਨ੍ਹਾਂ ਨੂੰ ਪਾਣੀ ਮਿਲ ਗਿਆ। ਤੀਜਾ ਵੱਡਾ ਧੱਕਾ ਸਾਡੇ ਨਾਲ ਸਾਲ 1975 ਵਿੱਚ ਹੋਇਆ ਜਦੋਂ ਉਸ ਵੇਲੇ ਦੀ ਪ੍ਰਧਾਨ ਮੰਤਰੀ, ਸ਼੍ਰੀਮਤੀ ਇੰਦਰਾ ਗਾਂਧੀ ਨੇ ਜਿਹੜਾ ਸਾਨੂੰ ਤਿੰਨ ਸਟੇਟਾਂ ਨੂੰ ਪਾਣੀ ਮਿਲਿਆ ਸੀ, ਉਸ ਵਿਚੋਂ ਅੱਧਾ ਪਾਣੀ ਪੰਜਾਬ ਰੀਆਰਗੇਨਾਈਜੇਸ਼ਨ ਐਕਟ, 1966 ਦਾ ਸੈਕਸ਼ਨ 78 ਵਰਤ ਕੇ ਹਰਿਆਣੇ ਨੂੰ ਦੇ ਦਿੱਤਾ। ਇਹ ਸੈਕਸ਼ਨ 78 ਜਿਹੜਾ ਹੈ, ਇਹ ਬਿਲਕੁਲ ਇਲਲੀਗਲ ਹੈ । Use of this section was illegal and the water distribution should have been done under the Inter State River, Water Disputes Act, 1956। ਇਸ ਦੇ ਵਿੱਚ ਕਾਨੂੰਨ ਹੈ ਜੋ ਕਿ ਹਿੰਦੁਸਤਾਨ ਦਾ ਹੀ ਬਣਾਇਆ ਹੋਇਆ ਹੈ ਕਿ ਦਰਿਆਵਾਂ ਦਾ ਜੇਕਰ ਕੋਈ ਵੀ ਝਗੜਾ ਹੋਏਗਾ

ਤਾਂ ਉਹ ਕੋਈ ਟ੍ਰਿਬਿਊਨਲ ਬਣਾ ਕੇ ਫੈਸਲਾ ਹੋ ਸਕਦਾ ਹੈ, ਕੋਈ ਪ੍ਰਾਈਮ ਮਨਿਸਟਰ ਜਾਂ ਹਿੰਦੁਸਤਾਨ ਦਾ ਇਰੀਗੇਸ਼ਨ ਮਨਿਸਟਰ ਇਸ ਸਬੰਧੀ ਫੈਸਲਾ ਨਹੀਂ ਦੇ ਸਕਦਾ । ਸਪੀਕਰ ਸਾਹਿਬ, ਜਿਹੜਾ ਚੌਥਾ ਧੱਕਾ ਹੋਇਆ ਹੈ, ਗਿਆਨੀ ਜੈਲ ਸਿੰਘ ਦਾ ਰੈਫਰੈਂਸ ਦੇਣਾ ਪਵੇਗਾ, ਮੇਰਾ ਦਿਲ ਤਾਂ ਨਹੀਂ ਕਰਦਾ ਕਿਉਂਕਿ ਅੱਜ ਉਹ ਮਹਾਂਪੁਰਸ਼ ਚਲੇ ਗਏ ਹਨ ਲੇਕਿਨ ਮਸਲਾ ਗੰਭੀਰ ਹੈ, ਇਸ ਲਈ ਸਾਨੂੰ ਦੱਸਣਾ ਪੈਂਦਾ ਹੈ। ਮਿਤੀ 26.11.1976 ਨੂੰ ਗਿਆਨੀ ਜੈਲ ਸਿੰਘ, ਉਸ ਵੇਲੇ ਦੇ ਸੀ.ਐਮ. ਪੰਜਾਬ ਨੇ ਸੀ.ਐਮ ਹਰਿਆਣਾ ਨੂੰ ਲਿਖਿਆ, ਇਹ ਮੇਰੇ ਕੋਲ ਕਟਿੰਗ ਹੈ, ਉਸ ਦੇ ਵਿੱਚ ਇਹ ਲਿਖਿਆ ਹੈ, "You will kindly appreciate that some work of investigation is necessary before actual construction at site and if you agree we can put staff in position to take up this work in hand immediately and meet the expenditure out of the amount of Rs. One Crore. So kindly...." ਅਜੇ ਐਸ.ਵਾਈ.ਐਲ ਦਾ ਫੈਸਲਾ ਵੀ ਨਹੀਂ ਹੋਇਆ ਸੀ ਲੇਕਿਨ ਪਹਿਲਾਂ ਦੋਵੇਂ ਚੀਫ ਮਨਿਸਟਰਾਂ ਦੀ ਮਿਲੀਭੁਗਤ ਨਾਲ ਇਹ ਸਾਰਾ ਕੁਝ ਹੋਇਆ। ਮਿਤੀ 30.11.1976 ਨੂੰ ਇੱਕ ਕਰੋੜ ਰੁਪਿਆ ਪੰਜਾਬ ਨੇ ਭਾਵ ਜਿਹੜੇ ਉਸ ਵੇਲੇ ਕਾਂਗਰਸ ਦੇ ਚੀਫ ਮਨਿਸਟਰ ਸਨ, ਉਨ੍ਹਾਂ ਨੇ ਵਸੂਲ ਕੀਤਾ। ਚੈੱਕ ਵੀ ਇੱਥੇ ਆ ਗਿਆ। ਸਭ ਤੋਂ ਵੱਡੀ ਗੱਲ, ਕਈ ਅੱਜ ਸਾਡੇ ਤੇ ਵੀ ਕ੍ਰਿਟੀਸੀਜ਼ਮ ਕਰਦੇ ਹਨ, ਕੋਈ ਪ੍ਰਾਜੈਕਟ ਬਣਨਾ ਹੋਵੇ, ਕੋਈ ਸੜਕ ਬਣਨੀ ਹੋਵੇ ਜਾਂ ਕੋਈ ਨਹਿਰ ਬਣਨੀ ਹੋਵੇ, ਇੱਕ ਤਾਂ ਉਸ ਦੀ ਮਨਜ਼ੂਰੀ ਦੇਣੀ ਪੈਂਦੀ ਹੈ, ਦੂਜਾ ਉਸ ਦੀ ਐਡਮਨਿਸਟ੍ਰੇਟਿਵ ਅਪਰੂਵਲ ਦੇਣੀ ਪੈਂਦੀ ਹੈ। ਇਹ ਐਸ.ਵਾਈ.ਐਲ ਦੀ ਜੋ ਐਡਮਨਿਸਟ੍ਰੇਟਿਵ ਅਪਰੂਵਲ ਦਿੱਤੀ ਗਈ ਹੈ, ਉਸ ਬਾਰੇ ਮੈਂ ਸਾਰੇ ਸਦਨ ਵਿੱਚ ਪਹਿਲਾਂ ਵੀ ਸਬੂਤ ਵਜੋਂ ਕਾਗਜ਼ ਰੱਖਿਆ ਸੀ, ਹੁਣ ਵੀ ਇਹ ਸਾਰੇ ਕਾਗਜ਼ ਸਦਨ ਵਿੱਚ ਰੱਖਾਂਗਾ, ਉਹ ਗਿਆਨੀ ਜ਼ੈਲ ਸਿੰਘ ਜੀ ਨੇ ਐਡਮਨਿਸਟ੍ਰੇਟਿਵ ਐਪਰੂਵਲ ਦਿੱਤੀ, ਜਿਹੜੀ ਕਿ ਅਸਲੀ ਮੋਹਰ ਲਗਾ ਦਿੱਤੀ ਕਿ ਇਹ ਨਹਿਰ ਪੁੱਟੀ ਜਾਵੇਗੀ। ਸਪੀਕਰ ਸਾਹਿਬ, ਇਹ ਲਿਖਿਆ ਹੈ ਕਿ "The Government of Punjab is pleased to accord Administrative Approval to the execution work on the Satluj Yamuna Link Canal Project, Punjab on behalf of the Haryana State. Sanction is also given to incur expenditure

[ ਮੁੱਖ ਮੰਤਰੀ ]

of Rs. 5.65 lakh as required. ਸਪੀਕਰ ਸਾਹਿਬ, ਫਿਰ ਗੌਰਮਿੰਟ ਚੇਂਜ ਹੋ ਗਈ। ਮੈਨੂੰ ਪੰਜਾਬ ਦੇ ਲੋਕਾਂ ਨੇ ਮਾਣ ਦਿੱਤਾ। ਆਪਣੇ ਮੈਂਬਰ ਸਾਹਿਬ ਕਹਿੰਦੇ ਸਨ ਕਿ ਉਸ ਤੋਂ ਬਾਅਦ ਕੁਝ ਨਹੀਂ ਕੀਤਾ। ਮੈਂ ਉਦੋਂ ਹੀ ਸੁਪਰੀਮ ਕੋਰਟ ਵਿੱਚ ਇੱਕ ਸੂਟ ਫਾਈਲ ਕੀਤਾ ਜਿਸ ਦੇ ਵਿੱਚ ਐਕਟ ਦਾ ਸੈਕਸ਼ਨ 78 ਜਿਹੜਾ ਰਿਵਰ ਵਾਟਰ ਸਬੰਧੀ ਹੈ, ਉਸ ਨੂੰ ਚੈਲੰਜ ਕੀਤਾ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਇਹ ਤਾਂ ਸੁਪਰੀਮ ਕੋਰਟ ਵਿੱਚ ਪਾਇਆ ਹੀ ਨਹੀਂ ਹੈ। ਸੁਪਰੀਮ ਕੋਰਟ ਵਿੱਚ ਇਹ ਲਿਸਟ ਹੀ ਨਹੀਂ ਹੋਇਆ ਹੈ। (ਵਿਘਨ)

**ਮੁੱਖ ਮੰਤਰੀ :** ਮੈਂ ਤਾਂ ਦੁਬਾਰਾ ਵੀ ਪਾਇਆ ਹੈ। ਸਰਦਾਰ ਸਾਹਿਬ ਤੁਹਾਨੂੰ ਪਤਾ ਹੀ ਨਹੀਂ ਹੈ। ਤੁਸੀਂ ਘੰਟਾ ਬੋਲਦੇ ਰਹੇ ਹੋ। ਤੁਸੀਂ ਹੁਣ ਬੈਠ ਜਾਓ। ਤਰੀਕਾ ਸਮਝਿਆ ਕਰੋ। ਸ਼ਰਾਫਤ ਦਾ ਫਾਇਦਾ ਨਾ ਉਠਾਓ। ਜੇਕਰ ਤੁਹਾਨੂੰ ਨਹੀਂ ਟੋਕਿਆ ਤਾਂ ਤੁਸੀਂ ਜ਼ਰੂਰੀ ਇਸ ਤਰ੍ਹਾਂ ਕਰਨਾ ਹੈ ।(ਵਿਘਨ)(ਸ਼ੋਰ)

**Mr. Speaker:** Bains ji, please sit down now.

**ਮੁੱਖ ਮੰਤਰੀ :** ਸਪੀਕਰ ਸਾਹਿਬ, ਉਸ ਨੂੰ ਜਦੋਂ ਮੈਂ ਚੈਲੰਜ ਕੀਤਾ, ਜਿਹੜੇ ਐਕਸਪਰਟਸ ਸਨ, ਉਹ ਕਹਿਣ ਲੱਗੇ ਕਿ ਇਹ ਸੂਟ ਇੰਨਾ ਤਕੜਾ ਹੈ ਕਿ ਇਹ ਮਨਜ਼ੂਰ ਹੋ ਜਾਣਾ ਹੈ, ਕੋਈ ਨਾ ਕੋਈ ਤਰੀਕਾ ਕੱਢੋ ਜਿਸ ਦੇ ਨਾਲ ਜਿਹੜਾ ਮੈਂ ਸੁਪਰੀਮ ਕੋਰਟ ਵਿੱਚ ਸੂਟ ਕੀਤਾ ਸੀ, ਉਹ ਵਾਪਸ ਹੋ ਜਾਏ। ਫਿਰ ਇੱਕ ਤਾਂ ਇਹ ਹੋਇਆ ਕਿ ਸ਼੍ਰੀਮਤੀ ਇੰਦਰਾ ਗਾਂਧੀ ਨੇ ਪੰਜਾਬ ਦੀ ਸਰਕਾਰ ਹੀ ਤੋੜ ਦਿੱਤੀ ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਇਹ ਪੰਜਾਬ ਸਰਕਾਰ ਨੇ ਤਾਂ ਵਾਪਸ ਲੈਣਾ ਨਹੀਂ ਪਰ ਅਗਲੀ ਸਰਕਾਰ ਜੇ ਆਪਣੀ ਪਾਰਟੀ ਦੀ ਆ ਗਈ ਤਾਂ ਵਾਪਸ ਕਰਵਾ ਲਵਾਂਗੇ। ਉਸ ਦੇ ਨਾਲ ਦੁਬਾਰਾ ਐਗਰੀਮੈਂਟ ਜਿਹੜਾ ਹੈ, ਪੰਜਾਬ ਦੇ ਚੀਫ ਮਨਿਸਟਰ, ਸਰਦਾਰ ਦਰਬਾਰਾ ਸਿੰਘ, ਹਰਿਆਣਾ ਦੇ ਚੀਫ ਮਨਿਸਟਰ, ਸ਼੍ਰੀ ਭਜਨ ਲਾਲ, ਰਾਜਸਥਾਨ ਦੇ ਚੀਫ ਮਨਿਸਟਰ, ਸ਼੍ਰੀ ਸ਼ਿਵ ਚਰਨ ਮਾਥੁਰ ਅਤੇ ਪ੍ਰਾਈਮ ਮਨਿਸਟਰ ਨੇ ਕੀਤਾ।ਦੋ ਐਗਰੀਮੈਂਟ ਕੀਤੇ। ਇੱਕ agreement to construct SYL, ਇੱਕ ਜਿਹੜਾ ਮੈਂ ਮੁਕੱਦਮਾ ਕੀਤਾ ਸੀ, ਉਹ ਦਰਬਾਰਾ ਸਿੰਘ ਨੂੰ ਡਰਾ ਕੇ ਵਾਪਸ ਲੈ ਲਿਆ ਅਤੇ ਮਿਤੀ 12.02.1982 ਨੂੰ ਦਰਬਾਰਾ ਸਿੰਘ, ਉਸ ਵੇਲੇ ਦੇ ਮੁੱਖ ਮੰਤਰੀ ਨੇ ਸੂਟ ਵਾਪਸ ਲੈ ਲਈ। ਇਸ

ਮਾਮਲੇ ਵਿੱਚ ਤਿੰਨ-ਚਾਰ ਚੀਜ਼ਾਂ ਵੇਖਣੀਆਂ ਜ਼ਰੂਰੀ ਹਨ। ਇੱਕ ਹੈ ਕਿ ਪਾਣੀ ਦੇਣ ਦਾ ਫੈਸਲਾ ਕਿਸ ਨੇ ਕੀਤਾ? ਇਹ ਉਸ ਵੇਲੇ ਦੇ ਪ੍ਰਧਾਨ ਮੰਤਰੀ, ਸ਼੍ਰੀਮਤੀ ਇੰਦਰਾ ਗਾਂਧੀ ਨੇ ਕੀਤਾ, ਹਾਲਾਂਕਿ ਉਹ ਕਰ ਨਹੀਂ ਸਕਦੇ ਸੀ। ਫਿਰ ਉਨ੍ਹਾਂ ਨੇ ਮੁਕੱਦਮੇ ਵਾਪਸ ਲਏ। ਫਿਰ ਉਹ ਆਪ ਨਹਿਰ ਪੁੱਟਣ ਵਾਸਤੇ ਆਈ ਅਤੇ ਸਰਦਾਰ ਅਮਰਿੰਦਰ ਸਿੰਘ ਨੇ ਆਪਣੇ ਹਲਕੇ ਵਿੱਚ ਉਨ੍ਹਾਂ ਤੋਂ ਟੱਕ ਲਗਵਾਇਆ। ਉਸ ਸਮੇਂ ਸਰਦਾਰ ਦਰਬਾਰਾ ਸਿੰਘ ਵੀ ਮੌਜੂਦ ਸੀ, ਸਰਦਾਰ ਅਮਰਿੰਦਰ ਸਿੰਘ, ਸਰਦਾਰ ਜਗਮੀਤ ਸਿੰਘ ਬਰਾੜ ਅਤੇ ਹੋਰ ਹਜ਼ਾਰਾਂ ਕਾਂਗਰਸੀ ਵਰਕਰ ਉਸ ਦਿਨ ਮੌਜੂਦ ਸੀ। ਉਥੇ ਲੱਡੂ ਵੰਡੇ ਗਏ, ਭੰਗੜੇ ਪਾਏ ਗਏ। ਕੀ ਇਹੋ ਜਿਹੇ ਲੋਕ ਵੀ ਹੋ ਸਕਦੇ ਹਨ ਜਦੋਂ ਕੋਈ ਪੰਜਾਬ ਦੀ ਖੁਸ਼ਹਾਲੀ ਨੂੰ ਬਰਬਾਦੀ ਵਿੱਚ ਤਬਦੀਲ ਕਰਨ ਆਇਆ ਹੋਵੇ ਤਾਂ ਉਸ ਤੇ ਖੁਸ਼ੀ ਦਾ ਪ੍ਰਗਟਾਵਾ ਕੀਤਾ ਜਾਵੇ। ਸਰਦਾਰ ਅਮਰਿੰਦਰ ਸਿੰਘ ਜੀ ਨੇ ਇਸ਼ਤਿਹਾਰ ਕਢਵਾਇਆ, "Welcome to Smt. Indira Gandhi " ਕਿ ਤੁਹਾਨੂੰ ਖੁਸ਼ਆਮਦੀਦ ਦੀ ਹੈ, ਜੀ ਆਇਆਂ ਕਿ ਤੁਸੀਂ ਸਾਡੇ ਇੱਥੇ ਨਹਿਰ ਪੁੱਟਣ ਆਏ ਹੋ। ਇਸ ਕੰਮ ਨੂੰ ਕਰਨ ਵਾਸਤੇ ਚਾਂਦੀ ਦੀ ਕਹੀ ਵੀ ਬਣਾਈ ਗਈ।

ਸਪੀਕਰ ਸਾਹਿਬ, ਲੇਕਿਨ ਅਸੀਂ ਸ਼੍ਰੋਮਣੀ ਅਕਾਲੀ ਦਲ ਹਮੇਸ਼ਾ ਆਪਣੇ ਸੂਬੇ ਦੇ ਹਿੱਤਾਂ ਲਈ, ਪੰਜਾਬ ਦੇ ਹਿੱਤਾਂ ਲਈ ਲੜਦਾ ਰਿਹਾ ਹੈ ਅਤੇ ਲੜਦਾ ਰਹੇਗਾ। ਅਸੀਂ ਉਸੇ ਦਿਨ ਹੀ ਮੋਰਚਾ ਲਗਾਇਆ ਅਤੇ ਉਸੇ ਦਿਨ ਹੀ ਗ੍ਰਿਫਤਾਰੀਆਂ ਦਿੱਤੀਆਂ। ਇੱਕ ਪਾਸੇ ਕਾਂਗਰਸ ਵਾਲੇ ਹਨ ਜਿਹੜੇ ਉਹ ਨਹਿਰ ਪੁੱਟ ਰਹੇ ਸਨ ਅਤੇ ਇੱਕ ਪਾਸੇ ਸ਼੍ਰੋਮਣੀ ਅਕਾਲੀ ਦਲ ਹੈ ਜਿਹੜਾ ਕਿ ਉਸੇ ਦਿਨ ਮੋਰਚਾ ਲਗਾਉਂਦਾ ਹੈ ਅਤੇ ਅਸੀਂ ਅੱਜ ਤੱਕ ਵੀ ਪਾਣੀ ਨਹੀਂ ਜਾਣ ਦਿੱਤਾ। ਲੇਕਿਨ ਮੇਰਾ ਮੁਕੱਦਮਾ ਵਾਪਸ ਕਰਵਾ ਲਿਆ ਗਿਆ ਸੀ। ਫਿਰ ਸਾਡੀ ਸਰਕਾਰ ਦੁਬਾਰਾ ਆਈ ਅਤੇ ਮੈਂ ਮਿਤੀ 11.07.1979 ਨੂੰ ਫਿਰ ਇਹ ਸੂਟ ਸੁਪਰੀਮ ਕੋਰਟ ਵਿੱਚ ਦਾਇਰ ਕੀਤੀ ਜੋ ਕਿ ਅੱਜ ਤੱਕ ਵੀ ਪੈਂਡਿੰਗ ਹੈ। ਉਸ ਦਾ ਫੈਸਲਾ ਨਹੀਂ ਹੋਇਆ। (ਸਰਦਾਰ ਸਿਮਰਜੀਤ ਸਿੰਘ ਬੈਂਸ ਵੱਲ ਇਸ਼ਾਰਾ ਕਰਦੇ ਹੋਏ) ਜਿਹੜਾ ਤੁਸੀਂ ਕਹਿੰਦੇ ਹੋ ਕਿ ਮੈਂ ਬਾਅਦ ਵਿੱਚ ਸੂਟ ਫਾਈਲ ਕੀਤੀ, ਮੈਂ ਤੁਹਾਨੂੰ ਦੱਸ ਦੇਵਾਂ ਕਿ ਮੈਂ ਦੁਬਾਰਾ ਵੀ ਸੁਪਰੀਮ ਕੋਰਟ ਵਿੱਚ ਇਹ ਚੈਲੰਜ ਕੀਤਾ ਸੀ।

[ ਮੁੱਖ ਮੰਤਰੀ ]

ਸਪੀਕਰ ਸਾਹਿਬ, ਫਿਰ ਬੜੀ ਲੜਾਈ ਹੋਈ। ਲੜਾਈ ਤੋਂ ਮਤਲਬ ਐਜੀਟੇਸ਼ਨ ਹੋਈ। ਫਿਰ ਰਾਜੀਵ-ਲੌਂਗੋਵਾਲ ਅਕਾਰਡ ਹੋਇਆ। ਇਸ ਵਿੱਚ 11 ਮੱਦਾਂ ਸਨ। ਨਾ ਚੰਡੀਗੜ੍ਹ ਦੀ ਗੱਲ ਕੀਤੀ, ਨਾ ਪੰਜਾਬੀ ਬੋਲਦੇ ਇਲਾਕਿਆਂ ਦੀ ਗੱਲ ਕੀਤੀ। ਸਿਰਫ ਤੇ ਸਿਰਫ ਇੱਕ ਐਸ.ਵਾਈ.ਐਲ. ਕਨਾਲ ਨੂੰ ਪਰਸਿਊ ਕਰਨਾ ਸ਼ੁਰੂ ਕਰ ਦਿੱਤਾ। ਸਪੀਕਰ ਸਾਹਿਬ, ਹਰਿਆਣਾ ਨੇ ਸੁਪਰੀਮ ਕੋਰਟ ਕੋਲ ਸਿਰਫ ਐਸ.ਵਾਈ.ਐਲ. ਕਨਾਲ ਦਾ ਮੁੱਦਾ ਉਠਾਇਆ। ਹੁਣ ਜੋ ਸਥਿਤੀ ਹੈ, ਉਹ ਤੁਹਾਨੂੰ ਸਾਰਿਆਂ ਨੂੰ ਪਤਾ ਹੈ ਕਿ ਜਿਹੜਾ ਅਸੀਂ ਬਿਲ ਪਾਸ ਕੀਤਾ ਸੀ, ਉਹ ਸੁਪਰੀਮ ਕੋਰਟ ਨੇ ਰੱਦ ਕਰ ਦਿੱਤਾ ਹੈ।

ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਅਕਾਲੀ ਦਲ ਜਾਂ ਬੀ. ਜੇ.ਪੀ. ਹੁਣ ਕੀ ਕਰਨਾ ਚਾਹੁੰਦੀ ਹੈ। ਇਹ ਸਾਰਾ ਸਦਨ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਪੰਜਾਬ ਨਾਲ ਪੈਰ-ਪੈਰ ਤੇ ਬੇਇਨਸਾਫੀ ਅਤੇ ਜ਼ੁਲਮ ਹੋਇਆ ਹੈ। ਜ਼ੁਲਮ ਅਤੇ ਬੇਇਨਸਾਫੀ ਕਰਵਾਉਣ ਵਾਲੇ ਕਾਂਗਰਸੀ ਹਨ। ਸ਼੍ਰੋਮਣੀ ਅਕਾਲੀ ਦਲ ਨੇ ਹਰ ਮੁਹਾਜ਼ ਉਤੇ ਪੰਜਾਬ ਅਤੇ ਪੰਜਾਬੀਆਂ ਲਈ ਅਕਹਿ ਅਤੇ ਅਸਹਿ ਜ਼ੁਲਮ ਬਰਦਾਸ਼ਤ ਕੀਤੇ ਅਤੇ ਬੇਸ਼ੁਮਾਰ ਕੁਰਬਾਨੀਆਂ ਦਿੱਤੀਆਂ। ਪੰਜਾਬ ਦੇ ਹਿੱਤਾਂ ਦੀ ਰਖਵਾਲੀ ਲਈ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਲਈ ਨਾ ਅਸੀਂ ਕਦੇ ਪਿੱਛੇ ਹਟੇ ਹਾਂ ਅਤੇ ਨਾ ਹੀ ਪਿੱਛੇ ਹਟਾਂਗੇ। 15 ਜਨਵਰੀ, 2002 ਨੂੰ ਮਾਨਯੋਗ ਸੁਪਰੀਮ ਕੋਰਟ ਨੇ ਪੰਜਾਬ ਨੂੰ ਐਸ.ਵਾਈ.ਐਲ. ਨਹਿਰ ਬਣਾਉਣ ਲਈ ਹਦਾਇਤ ਕੀਤੀ ਸੀ। ਉਸ ਵਕਤ ਵੀ ਮੈਂ ਪੰਜਾਬ ਦਾ ਮੁੱਖ ਮੰਤਰੀ ਸੀ। ਜਿਹੜਾ ਬਿਆਨ ਮੈਂ 17 ਜਨਵਰੀ, 2002 ਨੂੰ ਦਿੱਤਾ ਸੀ, ਉਹ ਟ੍ਰਿਬਿਊਨ ਅਖਬਾਰ ਵਿੱਚ ਛਪਿਆ ਸੀ, ਕਈ ਕਹਿੰਦੇ ਹਨ ਕਿ ਤੁਸੀਂ ਬਦਲ ਜਾਂਦੇ ਹੋ, ਪਰ ਮੈਂ ਨਾ ਕਦੇ ਬਦਲਿਆ ਹਾਂ ਅਤੇ ਨਾ ਹੀ ਬਦਲਾਂਗਾ। ਮੇਰਾ ਇਹ ਜਿਹੜਾ ਬਿਆਨ ਸੀ, ਇਸ ਵਿੱਚ ਇਸ ਤਰ੍ਹਾਂ ਲਿਖਿਆ ਹੋਇਆ ਹੈ, "I would rather shed every drop of blood than allow even a single drop of water to flow out of my State in defence of riparian principle. We will not implement the Court order at any cost. Not a drop of water from Punjab will be given to anyone even if we have to go to jail."

ਸਪੀਕਰ ਸਾਹਿਬ, ਉਸ ਵਕਤ ਵੀ ਸਾਡਾ ਸਟੈਂਡ ਇਹੀ ਸੀ ਤੇ ਅੱਜ ਵੀ ਸਾਡਾ ਸਟੈਂਡ ਇਹੀ ਹੈ। ਸਪੀਕਰ ਸਾਹਿਬ, ਮੈਂ ਹੁਣ ਇਹੀ ਬੇਨਤੀ ਕਰਦਾ ਹਾਂ

ਕਿ ਜਿਹੜਾ ਸਾਡਾ ਮਤਾ ਹੈ ਜੋ ਕਿ ਸਰਬ-ਸੰਮਤੀ ਨਾਲ ਲਿਆਂਦਾ ਹੈ ਤੇ ਇਹ ਸਦਨ ਸਰਕਾਰ ਨੂੰ ਡਾਇਰੈਕਟ ਕਰਦਾ ਹੈ ਕਿ ਇਹ ਐਸ.ਵਾਈ.ਐੱਲ. ਨਹਿਰ ਪੁੱਟਣ ਸਬੰਧੀ ਕੋਈ ਐਫਰਟ/ਕੋਆਪਰੇਸ਼ਨ ਨਾ ਕਰੇ। ਇੱਥੋਂ ਤੱਕ ਕਿ ਸਦਨ ਦੀ ਹਦਾਇਤ ਜਿਹੜੀ ਹੈ, ਉਹ ਮੈਨੂੰ ਵੀ ਹੈ, ਸਰਕਾਰ ਨੂੰ ਵੀ ਹੈ ਔਰ ਅਫਸਰਾਂ ਨੂੰ ਵੀ ਹੈ ਤੇ ਸਾਰਿਆਂ ਨੂੰ ਹੈ ਕਿ ਇਸ ਪਵਿੱਤਰ ਸਦਨ ਦੇ ਹੁਕਮ ਦੀ ਪਾਲਣਾ ਕਰਨੀ ਚਾਹੀਦੀ ਹੈ। ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਇਹ ਮਤਾ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ (ਥੰਪਿੰਗ)।

**ਮਾਨਯੋਗ ਸਪੀਕਰ:** ਚੀਮਾ ਸਾਹਿਬ ਜੀ।

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ):** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਤਹਿ ਦਿਲ ਤੋਂ ਧੰਨਵਾਦ ਕਰਦਾ ਹਾਂ ਕਿ ਤੁਸੀਂ ਇੱਕ ਬਹੁਤ ਹੀ ਅਹਿਮ ਰੈਜ਼ੋਲਿਊਸ਼ਨ, ਜਿਸ ਤੇ ਮੈਂ ਸਮਝਦਾ ਹਾਂ ਕਿ ਅੱਜ ਬਹੁਤ ਵੱਡੀ ਡਾਇਰੈਕਸ਼ਨ ਇਸ ਹਾਊਸ ਵੱਲੋਂ ਸਾਰੀ ਕੈਬਨਿਟ ਨੂੰ ਵੀ ਤੇ ਸਾਰੇ ਅਫਸਰ ਸਾਹਿਬਾਨਾਂ ਨੂੰ ਵੀ ਮੁੱਖ ਮੰਤਰੀ ਸਾਹਿਬ ਨੇ ਪੇਸ਼ ਕੀਤੀ ਹੈ, ਉਸ ਤੇ ਅੱਜ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਸਭ ਤੋਂ ਪਹਿਲਾਂ ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਇਸ ਗੱਲ ਦਾ ਧੰਨਵਾਦ ਕਰਦਾ ਹਾਂ ਕਿ ਦੇਸ਼ ਦੀ ਆਜ਼ਾਦੀ ਤੋਂ ਬਾਅਦ ਜਦੋਂ ਤੋਂ ਸੂਬੇ ਦੇ ਪਾਣੀਆਂ ਦਾ ਸੰਘਰਸ਼ ਸ਼ੁਰੂ ਹੋਇਆ ਹੈ, ਪੰਜਾਬ ਨਾਲ ਸਭ ਤੋਂ ਪਹਿਲੀ ਬੇਇਨਸਾਫੀ ਸਾਲ 1955 ਵਿੱਚ ਹੋਈ ਅਤੇ ਉਦੋਂ ਤੋਂ ਲੈ ਕੇ ਤਕਰੀਬਨ 61 ਸਾਲ ਦਾ ਸਮਾਂ ਲਗਾਤਾਰ ਉਸ ਸੰਘਰਸ਼, ਧੱਕਿਆਂ ਤੇ ਬੇਇਨਸਾਫੀ ਦਾ ਚੱਲ ਰਿਹਾ ਹੈ। ਲੇਕਿਨ ਸਾਨੂੰ ਤੇ ਸਦਨ ਨੂੰ ਇਸ ਗੱਲ ਦਾ ਮਾਣ ਹੈ ਕਿ ਮਾਨਯੋਗ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਪੰਜਾਬ ਵਿੱਚ ਉਹ ਸ਼ਖ਼ਸੀਅਤ ਹਨ ਜਿਨ੍ਹਾਂ ਨੇ ਸਾਰੀ ਉਮਰ ਇਸ ਧੱਕੇਸ਼ਾਹੀ ਦੇ ਖਿਲਾਫ, ਬੇਇਨਸਾਫੀ ਦੇ ਖਿਲਾਫ ਲਗਾਤਾਰ 60-61 ਸਾਲ ਕਿਸੇ ਨਾ ਕਿਸੇ ਰੂਪ ਵਿੱਚ ਇਸ ਦਾ ਵਿਰੋਧ ਕੀਤਾ, ਸੂਬੇ ਦੇ ਹੱਕ ਵਾਸਤੇ ਲੜਾਈ ਲੜੀ, ਜੇਲ੍ਹਾਂ ਵੀ ਕੱਟੀਆਂ, ਤਸ਼ੱਦਦ ਵੀ ਝੱਲੇ ਹਨ ਔਰ ਅੱਜ ਵੀ ਇਸ ਉਮਰ ਵਿੱਚ ਜਦੋਂ ਵੱਡਾ ਸੰਕਟ ਸੂਬੇ ਦੇ ਸਾਹਮਣੇ ਫਿਰ ਦਰਪੇਸ਼ ਹੋਇਆ ਹੈ ਤੇ ਇਸ ਵੇਲੇ ਵੀ ਉਸੇ ਦ੍ਰਿੜਤਾ ਦੇ ਨਾਲ, ਉਸੇ ਦਲੇਰੀ ਨਾਲ ਕੰਮ ਕਰ ਰਹੇ ਹਨ, ਜੋ ਗੱਲ ਉਨ੍ਹਾਂ ਨੇ ਕੁਝ ਸਮਾਂ ਪਹਿਲਾਂ ਇਸ ਸਦਨ ਵਿੱਚ ਬੜੀ ਵਜ਼ਾਹਤ ਨਾਲ ਕਹੀ ਸੀ ਕਿ ਕਿਸੇ ਵੀ

[ ਸਿੱਖਿਆ ਮੰਤਰੀ ]

ਹਾਲਤ ਵਿੱਚ ਪੰਜਾਬ ਦੇ ਪਾਣੀ ਨੂੰ ਸੂਬੇ ਤੋਂ ਬਾਹਰ ਨਹੀਂ ਜਾਣ ਦਿੱਤਾ ਜਾਵੇਗਾ। ਅੱਜ ਜਿਹੜੀ ਡਾਇਰੈਕਸ਼ਨ ਇਸ ਹਾਊਸ ਵਿੱਚ ਪੇਸ਼ ਕੀਤੀ ਗਈ ਹੈ ਮੈਂ ਸਮਝਦਾ ਹਾਂ ਕਿ ਇਹ ਆਪਣੇ ਆਪ ਵਿੱਚ ਇੱਕ ਬਹੁਤ ਇਤਿਹਾਸਕ ਗੱਲ ਹੈ। ਕਿਉਂਕਿ ਆਰਡਰ ਹੀ ਰੈਜ਼ੋਲਿਊਸ਼ਨ ਹੈ ਜੋ ਇਸ ਹਾਊਸ ਵਿੱਚ ਬਹੁਤ ਵਾਰੀ ਹੋਇਆ ਹੈ ਲੇਕਿਨ ਇੰਨੀ ਸਖਤ ਡਾਇਰੈਕਸ਼ਨ ਦਿੱਤੀ ਹੈ ਜਿਸ ਨੇ ਸਾਰੇ ਅਫਸਰ ਸਾਹਿਬਾਨਾਂ ਨੂੰ, ਸਾਰੀ ਕੈਬਨਿਟ ਨੂੰ, ਸਾਰੇ ਕਰਮਚਾਰੀਆਂ ਨੂੰ ਵੀ ਤੇ ਸਾਰੇ ਮੁਲਾਜ਼ਮਾਂ ਨੂੰ ਵੀ ਇਸ ਵਿੱਚ ਬੰਨ ਕੇ ਰੱਖ ਦਿੱਤਾ ਹੈ ਕਿ ਇਸ ਮੁੱਦੇ ਤੇ ਭਾਵ ਨਹਿਰ ਬਣਾਉਣ ਵਾਸਤੇ ਨਾ ਕਿਸੇ ਨੂੰ ਕੋਈ ਕੋਆਪਰੇਸ਼ਨ ਦੇ ਸਕਦਾ ਹੈ, ਤੇ ਨਾ ਹੀ ਇਹ ਨਹਿਰ ਬਣਨ ਵਿੱਚ ਕੋਈ ਰੋਲ ਅਦਾ ਕਰ ਸਕਦਾ ਹੈ ਚਾਹੇ ਉਹ ਸੂਬੇ ਦਾ ਅਫਸਰ ਹੈ, ਚਾਹੇ ਮੰਤਰੀ ਹੈ, ਚਾਹੇ ਮੁਲਾਜ਼ਮ ਹੈ। ਇਸ ਕਰਕੇ ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਦੇ ਸਖਤ ਫੈਸਲੇ ਦੀ ਲੋੜ ਸੀ, ਉਹ ਕੀਤਾ ਗਿਆ ਹੈ। ਮੈਂ ਕਹਿ ਸਕਦਾ ਹਾਂ ਕਿ ਇਹ ਆਪਣੇ ਆਪ ਵਿੱਚ ਦੂਸਰੀ ਨਾ ਮਿਲਵਰਤਨ ਲਹਿਰ ਹੈ ਜਿਸ ਤਰ੍ਹਾਂ ਕਿਸੇ ਵੇਲੇ ਦੇਸ਼ ਵਿੱਚ ਚੱਲੀ ਸੀ। ਅੱਜ ਪੰਜਾਬ ਦੇ ਪਾਣੀਆਂ ਨੂੰ ਬਚਾਉਣ ਵਾਸਤੇ ਉਸੇ ਤਰ੍ਹਾਂ ਦਾ ਵੱਡਾ ਹੰਭਲਾ ਸਾਡੇ ਮੁੱਖ ਮੰਤਰੀ ਸਾਹਿਬ ਨੇ ਮਾਰਿਆ ਹੈ। ਮੈਂ ਉਨ੍ਹਾਂ ਦਾ ਤਹਿ ਦਿਲ ਤੋਂ ਧੰਨਵਾਦ ਕਰਦਾ ਹਾਂ। ਜਿਹੜਾ ਪਾਣੀਆਂ ਬਾਰੇ ਬੇਇਨਸਾਫੀ ਦਾ ਪੰਜਾਬ ਦਾ ਇਤਿਹਾਸ ਹੈ, ਉਸ ਬਾਰੇ ਪੰਜਾਬ ਦੇ ਮੁੱਖ ਮੰਤਰੀ ਸਾਹਿਬ ਨੇ ਬੜੇ ਵਿਸਥਾਰ ਪੂਰਵਕ ਦੱਸਿਆ ਹੈ। ਮੈਂ ਉਸ ਨੂੰ ਰਿਪੀਟ ਨਹੀਂ ਕਰਨਾ ਚਾਹੁੰਦਾ। ਉਨ੍ਹਾਂ ਤੋਂ ਬਿਹਤਰ ਇਸ ਦਾ ਇਤਿਹਾਸ ਕੋਈ ਹੋਰ ਦੱਸ ਨਹੀਂ ਸਕਦਾ ਕਿਉਂਜੋ ਉਨ੍ਹਾਂ ਨੇ ਸਾਰਾ ਇਤਿਹਾਸ ਆਪਣੀਆਂ ਅੱਖਾਂ ਨਾਲ ਵੇਖਿਆ ਹੋਇਆ ਹੈ। ਇਕ ਗੱਲ ਜਿਹੜੀ ਹਮੇਸ਼ਾ ਮੈਨੂੰ ਰੜਕਦੀ ਹੈ ਅਤੇ ਬਾਕੀ ਦੇ ਸਾਥੀ ਜਿਹੜੇ ਪੰਜਾਬ ਦੇ ਹਿੱਤ ਵਾਸਤੇ ਸੋਚਦੇ ਹਨ, ਉਨ੍ਹਾਂ ਦੇ ਮਨ ਨੂੰ ਵੀ ਇਹ ਗੱਲ ਹਮੇਸ਼ਾ ਰੜਕਦੀ ਹੈ ਕਿ ਹੁਣ ਤੱਕ ਜਿੰਨੇ ਵੀ ਫੈਸਲੇ ਹੋਏ ਹਨ, ਉਸ ਦੇ ਵਿੱਚ ਇੰਡੀਵਿਜੂਅਲ ਵਿਜ਼ਡਮ ਕੰਮ ਕਰਦੀ ਰਹੀ ਹੈ, ਜਿਹੜੀ ਕੁਲੈਕਟਿਵ ਵਿਜ਼ਡਮ ਜੋ ਹਾਊਸ ਦੀ ਹੋਣੀ ਚਾਹੀਦੀ ਹੈ, ਉਹ ਮੈਨੂੰ ਕਿਸੇ ਵੀ ਫੈਸਲੇ ਵਿਚ ਨਜ਼ਰ ਨਹੀਂ ਆਉਂਦੀ। ਸਪੀਕਰ ਸਾਹਿਬ, ਗੁਲਜ਼ਾਰੀ ਲਾਲ ਨੰਦਾ ਜੀ ਦਾ ਫੈਸਲਾ ਹੋਇਆ, ਸੈਂਟਰ ਦਾ ਇੱਕ ਵਜ਼ੀਰ, ਚੀਫ ਇੰਜੀਨੀਅਰਾਂ ਦੀ ਮੀਟਿੰਗ ਵਿੱਚ ਇੰਨਾ ਵੱਡਾ ਫੈਸਲਾ ਕਰ ਦੇਵੇ। ਨਾ ਤਾਂ ਕਿਸੇ ਚੀਫ ਇੰਜੀਨੀਅਰ ਨੇ ਉਸ ਮੀਟਿੰਗ ਵਿਚ ਜਾਣ ਤੋਂ ਪਹਿਲਾਂ ਸਦਨ ਨੂੰ ਕਿਸੇ ਵੀ ਤਰ੍ਹਾਂ

ਭਰੋਸੇ ਵਿੱਚ ਲਿਆ ਅਤੇ ਨਾ ਹੀ ਉਸ ਸਮੇਂ ਦੀ ਸਰਕਾਰ ਨੇ ਆਪਣਾ ਪੱਖ ਪੇਸ਼ ਕਰਨ ਵਾਸਤੇ ਅਤੇ ਦੇਸ਼ ਨੂੰ ਦੱਸਣ ਵਾਸਤੇ ਇਸ ਸਦਨ ਨੂੰ ਭਰੋਸੇ ਵਿਚ ਲਿਆ ਹੈ। ਜਦੋਂ ਸਾਲ 1976 ਦਾ ਫੈਸਲਾ ਸ਼੍ਰੀਮਤੀ ਇੰਦਰਾ ਗਾਂਧੀ ਨੇ ਕੀਤਾ, ਉਸ ਦੇ ਵਿੱਚ ਵੀ ਕਿਸੇ ਮੌਕੇ ਤੇ ਸਟੇਟ ਦੇ ਪਵਿੱਤਰ ਸਦਨ ਦੀ ਕੋਈ ਵੀ ਰਾਏ ਇਸ ਵਿੱਚ ਸ਼ਾਮਲ ਨਹੀਂ ਹੈ। ਜਦੋਂ ਐਮਰਜੰਸੀ ਲੱਗੀ, ਉਸ ਸਮੇਂ ਸਾਰੀਆਂ ਸੰਵਿਧਾਨਿਕ ਕਦਰਾਂ-ਕੀਮਤਾਂ ਦਾ ਘਾਣ ਕੀਤਾ ਗਿਆ ਅਤੇ ਸਾਰੇ ਜਮਹੂਰੀ ਹੱਕਾਂ ਦਾ ਘਾਣ ਕੀਤਾ ਗਿਆ ਅਤੇ ਤਾਨਾਸ਼ਾਹੀ ਤਰੀਕੇ ਨਾਲ ਐਵਾਰਡ ਦੇ ਕੇ ਅੱਧਾ-ਅੱਧਾ ਪਾਣੀ ਪੰਜਾਬ ਤੇ ਹਰਿਆਣਾ ਨੂੰ ਅਤੇ ਦਿੱਲੀ ਨੂੰ ਉਸ ਵੇਲੇ ਦੇ ਦਿੱਤਾ ਗਿਆ। ਉਸ ਸਮੇਂ ਵੀ ਇਸ ਸਦਨ ਨੂੰ ਕਿਸੇ ਤਰ੍ਹਾਂ ਭਰੋਸੇ ਵਿਚ ਨਹੀਂ ਲਿਆ ਗਿਆ। ਜਿਹੜਾ ਸਾਲ 1981 ਦਾ ਸਮਝੌਤਾ ਹੋਇਆ, ਜਿਸ ਵਿਚ ਤਿੰਨ ਸਟੇਟਾਂ ਦੇ ਮੁੱਖ ਮੰਤਰੀ ਸ਼ਾਮਲ ਹੋਏ ਸਨ, ਉਹ ਪ੍ਰਾਈਮ ਮਨਿਸਟਰ ਦੇ ਪੱਧਰ ਤੇ ਮੀਟਿੰਗ ਹੋਈ ਸੀ। ਉਸ ਸਮੇਂ ਵੀ ਜਾਣ ਲੱਗਿਆਂ ਕਿਸੇ ਮੁੱਖ ਮੰਤਰੀ ਨੇ ਵੀ ਇਸ ਪਵਿੱਤਰ ਸਦਨ ਨੂੰ ਭਰੋਸੇ ਵਿਚ ਨਹੀਂ ਲਿਆ। ਤਿੰਨੇ ਹੀ ਮੁੱਖ ਮੰਤਰੀ ਕਾਂਗਰਸ ਪਾਰਟੀ ਦੇ ਹੀ ਸਨ ਭਾਵੇਂ ਉਹ ਪੰਜਾਬ, ਹਰਿਆਣਾ ਜਾਂ ਰਾਜਸਥਾਨ ਦੇ ਸੀ। ਕੇਂਦਰ ਵਿੱਚ ਵੀ ਕਾਂਗਰਸ ਪਾਰਟੀ ਦੀ ਹੀ ਸਰਕਾਰ ਸੀ। ਪੰਜਾਬ ਨਾਲ ਉਸ ਸਮੇਂ ਵੀ ਇੰਨਾ ਵੱਡਾ ਅਨਿਆਂ ਕਰ ਦਿੱਤਾ। ਉਹ ਕਾਂਗਰਸ ਪਾਰਟੀ ਦੇ ਮੁੱਖ ਮੰਤਰੀਆਂ ਦੀ ਮੀਟਿੰਗ ਕਹੀ ਜਾ ਸਕਦੀ ਹੈ, ਉਸ ਨੂੰ ਅਸੀਂ ਕਿਸੇ ਸੰਵਿਧਾਨਕ ਮੀਟਿੰਗ ਦਾ ਨਾਂ ਨਹੀਂ ਦੇ ਸਕਦੇ। ਉਸ ਸਮੇਂ ਵੀ ਇਸ ਸਦਨ ਦਾ ਜਿਹੜਾ ਅਧਿਕਾਰ ਹੈ, ਉਸ ਨੂੰ ਪਾਸੇ ਰੱਖ ਕੇ ਫੈਸਲਾ ਕਰ ਦਿੱਤਾ ਗਿਆ। ਇਸੇ ਤਰ੍ਹਾਂ ਸਾਲ 1981 ਵਿੱਚ ਜਿਹੜਾ ਕੇਸ ਸਰਦਾਰ ਦਰਬਾਰਾ ਸਿੰਘ, ਮੁੱਖ ਮੰਤਰੀ ਨੇ ਵਾਪਸ ਲਿਆ ਜਿਸ ਵਿਚ ਸਾਡੇ ਮੁੱਖ ਮੰਤਰੀ ਬਾਦਲ ਸਾਹਿਬ ਵੱਲੋਂ ਸੈਕਸ਼ਨ-78 ਨੂੰ ਮਾਨਯੋਗ ਸੁਪਰੀਮ ਕੋਰਟ ਵਿੱਚ ਚੈਲੰਜ ਕੀਤਾ ਗਿਆ ਸੀ, ਉਹ ਕੇਸ ਦਰਬਾਰਾ ਸਿੰਘ, ਮੁੱਖ ਮੰਤਰੀ ਨੇ ਜਦੋਂ ਵਾਪਸ ਲਿਆ ਸੀ, ਉਸ ਵਿੱਚ ਵੀ ਸਾਡੇ ਇਸ ਪਵਿੱਤਰ ਸਦਨ ਦੀ ਕੋਈ ਰਾਏ ਨਹੀਂ ਲਈ ਗਈ ਸੀ, ਕੋਈ ਸਹਿਮਤੀ ਨਹੀਂ ਬਣੀ ਸੀ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਸ਼੍ਰੀਮਤੀ ਇੰਦਰਾ ਗਾਂਧੀ ਨੇ ਸਰਦਾਰ ਦਰਬਾਰਾ ਸਿੰਘ, ਮੁੱਖ ਮੰਤਰੀ ਨੂੰ ਧਮਕੀ ਦਿੱਤੀ ਸੀ ਕਿ ਜਾਂ ਸਮਝੌਤੇ ਉਤੇ ਸਾਈਨ ਕਰੋ ਜਾਂ ਕੇਸ ਵਿਦਡਰਾਅ ਕਰੋ। ਇਸ ਬਾਰੇ ਮੇਰੇ ਤੋਂ

[ ਸਿੱਖਿਆ ਮੰਤਰੀ ]

ਪਹਿਲਾਂ ਇਥੇ ਬੁਲਾਰਿਆਂ ਨੇ ਵੀ ਦੱਸਿਆ ਹੈ। ਫਿਰ ਉਹ ਕੇਸ ਵਿਦਡਰਾਅ ਹੋਇਆ। ਇਸ ਕਰਕੇ ਮੈਨੂੰ ਬਹੁਤ ਹੈਰਾਨੀ ਹੁੰਦੀ ਹੈ ਕਿ ਇਹ ਇੱਕ ਸਟੇਟ ਸਬਜੈਕਟ ਹੈ। ਅੱਜ ਮਾਨਯੋਗ ਮੁੱਖ ਮੰਤਰੀ ਜੀ ਨੇ ਜਿਹੜੀ ਸੈਕਸ਼ਨ ਲਿਆਂਦੀ ਹੈ, ਉਸ ਦੇ ਵਿੱਚ ਵੀ ਜ਼ਿਕਰ ਹੈ ਕਿ ਜਿਹੜਾ ਦਰਿਆਵਾਂ ਦਾ ਪਾਣੀ ਹੈ ਜਾਂ ਡੈਮਾਂ ਦੀ ਗੱਲ ਹੋਵੇ ਜਾਂ ਬਿਜਲੀ ਦੇ ਉਤਪਾਦਨ ਦੀ ਗੱਲ ਹੋਵੇ, ਸੰਵਿਧਾਨ ਦੇ ਮੁਤਾਬਿਕ ਇਹ ਸਟੇਟ ਸਬਜੈਕਟ ਹੈ। ਲੇਕਿਨ ਸਟੇਟ ਸਬਜੈਕਟ ਵਿੱਚ ਫੈਸਲਾ ਲੈਣ ਲੱਗਿਆਂ ਕਿਸੇ ਵੀ ਪੱਧਰ ਤੇ ਸੂਬੇ ਦੇ ਇਸ ਹਾਊਸ ਨੂੰ ਇਨਵਾਲਵ ਨਾ ਕੀਤਾ ਗਿਆ ਹੋਵੇ ਅਤੇ ਸਾਰੇ ਹੀ ਫੈਸਲੇ ਇਸ ਹਾਊਸ ਤੋਂ ਬਾਹਰ ਕਰਕੇ ਅਤੇ ਇੱਕ ਵੀ ਫੈਸਲੇ ਨੂੰ ਇਸ ਹਾਊਸ ਤੋਂ ਰੈਕਟੀਫਾਈ ਨਾ ਕਰਵਾਇਆ ਗਿਆ ਹੋਵੇ, ਇਸ ਤੋਂ ਵੱਡੀ ਬੇਇਨਸਾਫੀ ਇਸ ਲੈਜਿਸਲੇਚਰ ਨਾਲ, ਚੁਣੇ ਹੋਏ ਸਦਨ ਦੇ ਨਾਲ ਕੀ ਹੋ ਸਕਦੀ ਹੈ? ਚਾਹੇ ਕੋਈ ਕਿਸੇ ਪਾਸੇ ਬੈਠਾ ਹੈ, ਇਹ ਸਾਡੇ ਸਾਰਿਆਂ ਨਾਲ ਸਬੰਧ ਰੱਖਦਾ ਹੈ। ਜਿਨ੍ਹਾਂ ਨੂੰ ਜ਼ਿਆਦਾ ਇੱਥੇ ਸ਼ਾਮਲ ਹੋਣ ਦੀ (ਵਿਰੋਧੀ ਬੈਂਚਾਂ ਵੱਲ ਇਸ਼ਾਰਾ) ਜ਼ਰੂਰਤ ਸੀ, ਉਹ ਤਾਂ ਆਪਣੀ ਜ਼ਿੰਮੇਵਾਰੀ ਤੋਂ ਭੱਜ ਗਏ ਹਨ। ਜੇ ਸਦਨ ਨੇ ਕੋਈ ਫੈਸਲਾ ਕੀਤਾ ਸੀ ਤਾਂ ਉਹ ਸਾਲ 2004 ਵਿੱਚ ਕੀਤਾ ਸੀ, ਜਦੋਂ ਸਾਰਿਆਂ ਨੇ ਮਿਲ ਕੇ ਟਰਮੀਨੇਸ਼ਨ ਆਫ ਐਗਰੀਮੈਂਟ ਐਕਟ ਪਾਸ ਕੀਤਾ ਸੀ। ਜਿਹੜਾ ਇਸ ਸਦਨ ਨੇ ਫੈਸਲਾ ਕੀਤਾ ਸੀ, ਉਹ ਸਾਰਿਆਂ ਨੇ ਰਲ਼ ਕੇ ਸਰਬਸੰਮਤੀ ਨਾਲ ਕੀਤਾ ਸੀ ਤੇ ਸਾਲ 2004 ਵਿੱਚ ਟਰਮੀਨੇਸ਼ਨ ਐਕਟ ਪਾਸ ਹੋਇਆ ਸੀ । ਇੱਥੋਂ ਤੱਕ ਸਰਬਸੰਮਤੀ ਸੀ ਕਿ ਲੱਖ ਡਿਫਰੈਂਸ ਹੋਣ ਦੇ ਬਾਵਜੂਦ ਮਾਨਯੋਗ ਮੁੱਖ ਮੰਤਰੀ ਜੀ ਉਸ ਵੇਲੇ ਦੇ ਮੁੱਖ ਮੰਤਰੀ ਸਾਹਿਬ ਨਾਲ ਗਵਰਨਰ ਸਾਹਿਬ ਕੋਲ ਚੱਲ ਕੇ ਗਏ ਕਿ ਅਸੀਂ ਇਸ ਨਾਲ ਸਹਿਮਤ ਹਾਂ ਕਿ ਤੁਸੀਂ ਇਸ ਤੇ ਦਸਤਖਤ ਕਰੋ। ਬਾਦਲ ਸਾਹਿਬ ਕੋਲ ਬੈਠ ਕੇ ਦਸਤਖਤ ਕਰਵਾ ਕੇ ਆਏ । ਜਿਹੜਾ ਹਾਊਸ ਦਾ ਯੂਨਾਨੀਮਸ ਫੈਸਲਾ ਸੀ, ਉਹ ਸਾਡਾ ਫੈਸਲਾ ਇੱਕ ਜੁਡੀਸ਼ੀਅਲ ਵਰਡਿਕਟ ਨੇ ਰੱਦ ਕਰ ਦਿੱਤਾ । ਜਿਹੜਾ ਇੰਡਵਿਜ਼ੀਉਲ ਫੈਸਲਾ, ਕੋਈ ਇਨਸਾਨ ਡਰਦਾ ਕਿਸੇ ਪ੍ਰਾਈਮ ਮਨਿਸਟਰ ਜਾਂ ਚੀਫ ਮਨਿਸਟਰ ਤੋਂ ਆਪਣੇ ਰੁਤਬੇ ਨੂੰ ਬਚਾਉਣ ਲਈ ਆਪਣੀ ਪੋਸਟ ਨੂੰ ਬਚਾਉਣ ਲਈ ਜੇ ਕੋਈ ਕਰ ਦਿੰਦਾ ਰਿਹਾ ਤੇ ਉਸ ਤੇ ਅਮਲ ਹੁੰਦਾ ਰਿਹਾ, ਲੈਜਿਸਲੇਚਰ ਦਾ ਫੈਸਲਾ ਇਗਨੋਰ ਕਰ ਦਿੱਤਾ ਗਿਆ, ਮੈਂ ਸਮਝਦਾ ਹਾਂ ਕਿ ਇਹ ਡੈਮੋਕਰੇਸੀ ਵਾਸਤੇ ਬਹੁਤ ਵੱਡਾ ਖਤਰਾ ਹੈ ।

ਸਪੀਕਰ ਸਾਹਿਬ, ਮੇਰੀ ਅਗਲੀ ਬੇਨਤੀ ਇਹ ਹੈ ਕਿ ਤੁਸੀਂ ਹਾਊਸ ਦੇ

ਕਸਟੋਡੀਅਨ ਹੋ । ਜਿਹੜਾ ਸਪੈਸ਼ਲ ਰੈਫਰੈਂਸ ਦੇਸ਼ ਦੇ ਮਾਨਯੋਗ ਰਾਸ਼ਟਰਪਤੀ ਜੀ ਨੇ ਸੁਪਰੀਮ ਕੋਰਟ ਨੂੰ ਭੇਜਿਆ ਸੀ, ਉਹ ਚਾਰ ਪੁਆਇੰਟਾਂ ਤੇ ਆਧਾਰਿਤ ਸੀ । ਚਾਰ ਕੁਐਸਚਨ ਫਰੇਮ ਕੀਤੇ ਗਏ ਸਨ ਜਿਸ ਤੇ ਸੁਪਰੀਮ ਕੋਰਟ ਦਾ ਕਾਂਸਟੀਚਿਊਸ਼ਨਲ ਬੈਂਚ ਜਿਹੜਾ ਹੈ, ਉਸ ਦੀ ਰਾਏ ਮਾਨਯੋਗ ਰਾਸ਼ਟਰਪਤੀ ਜੀ ਨੇ ਮੰਗੀ ਸੀ । ਮੈਨੂੰ ਇਸ ਗੱਲ ਦਾ ਵੀ ਅਫਸੋਸ ਹੈ ਕਿ ਉਹ ਚਾਰੇ ਪੁਆਇੰਟ ਰੱਦ ਕਰ ਦਿੱਤੇ ਗਏ। ਮਾਨਯੋਗ ਅਦਾਲਤ ਨੂੰ ਫੈਸਲਾ ਲੈਣ ਦਾ ਹੱਕ ਹੈ । ਅਸੀਂ ਇਸ ਗੱਲ ਤੇ ਜੁਡੀਸ਼ਰੀ ਦਾ ਸਤਿਕਾਰ ਕਰਦੇ ਹਾਂ। ਜੇ ਕਿਸੇ ਨੇ ਸਭ ਤੋਂ ਵੱਧ ਜੁਡੀਸ਼ਰੀ ਦੀ ਇੰਡੀਪੈਂਡੈਂਸ ਵਾਸਤੇ ਸੰਘਰਸ਼ ਕੀਤਾ ਹੈ ਤਾਂ ਉਹ ਸ਼੍ਰੋਮਣੀ ਅਕਾਲੀ ਦਲ ਨੇ ਕੀਤਾ ਹੈ ਪਰ ਫੈਸਲਾ ਲੈਂਦੇ ਸਮੇਂ ਕਿਤੇ ਵੀ ਇਹ ਵੀ ਕੋਟ ਨਹੀਂ ਕੀਤਾ ਗਿਆ ਕਿ ਕਾਂਸਟੀਚਿਊਸ਼ਨ ਦੀ ਕਿਹੜੀ ਪ੍ਰੋਵੀਜ਼ਨ ਹੈ ਜਿਹੜੀ ਇਸ ਐਕਟ ਨੇ ਪੂਰੀ ਨਹੀਂ ਕੀਤੀ । ਪਹਿਲਾ ਕੁਐਸਚਨ ਸੀ, ਮੈਂ ਕੋਟ ਕਰਦਾ ਹਾਂ–

"Whether the Punjab Termination of Agreements Act, 2004 and Provision thereof are in accordance with the provisions of the Constitution of India."

ਕਿ ਜਿਹੜਾ ਅਸੀਂ ਸਾਲ 2004 ਵਿੱਚ ਕਾਨੂੰਨ ਪਾਸ ਕੀਤਾ ਸੀ ਕਿ ਇਹ ਕਾਂਸਟੀਚਿਊਸ਼ਨ ਆਫ ਇੰਡੀਆ ਦੇ ਅਨੁਸਾਰ ਹੈ ਜਾਂ ਨਹੀਂ ਔਰ ਇਸ ਜਵਾਬ ਨੂੰ ਆਂਸਰ ਨਹੀਂ ਕੀਤਾ ਗਿਆ । ਮੇਰੇ ਕੋਲ ਸਾਰੀ ਜੱਜਮੈਂਟ ਪਈ ਹੈ । ਮੈਂ ਬਾਰੀਕੀ ਨਾਲ ਵੀ ਪੜ੍ਹੀ ਹੈ । ਮੈਂ ਇਸ ਵਿਸ਼ੇ ਦੇ ਮਾਹਿਰਾਂ ਕੋਲ ਵੀ ਚੱਲ ਕੇ ਗਿਆ ਹਾਂ ਤੇ ਉਨ੍ਹਾਂ ਤੋਂ ਵੀ ਸਮਝਣ ਦੀ ਕੋਸ਼ਿਸ਼ ਕੀਤੀ ਹੈ । ਕਿਤੇ ਇਹ ਗੱਲ ਮੈਨਸ਼ਨ ਨਹੀਂ, ਜਿੱਥੇ ਕਾਂਸਟੀਚਿਊਨ ਦੀ ਵਾਇਲੇਸ਼ਨ ਹੋਈ ਹੋਵੇ । ਇਹ ਅਨ–ਆਂਸਰਡ ਕੁਐਸਚਨ ਰਹਿ ਗਿਆ । ਕਿਤੇ ਵੀ ਇਸ ਦਾ ਜ਼ਿਕਰ ਨਹੀਂ ਹੋਇਆ । ਦੂਸਰਾ, ਕੁਐਸਚਨ ਸੀ ਕਿ –

"Whether the Punjab Termination of Agreements Act, 2004 and Provision thereof are in accordance with the provisions of Section 14 of the Inter State Water Disputes Act, 1956, Section 78 of the Punjab Reorganisation Act, 1966 and the notification dated 24th March, 1976."

[ ਸਿੱਖਿਆ ਮੰਤਰੀ ]

ਮਾਨਯੋਗ ਸਪੀਕਰ ਸਾਹਿਬ, ਪਹਿਲੀ ਗੱਲ ਇਹ ਕਿ ਜਿਹੜਾ ਇੰਟਰ ਸਟੇਟ ਡਿਸਪਿਊਟ ਐਕਟ, 1956 ਹੈ, ਉਹ ਇੰਟਰ ਸਟੇਟ ਡਿਸਪਿਊਟ ਵਾਸਤੇ ਹੈ ਜਿੱਥੇ ਦੋ ਸਟੇਟਾਂ ਦਾ ਰਿਪੇਰੀਅਨ ਸਿਧਾਂਤ ਮੁਤਾਬਕ ਰਾਈਟ ਬਣਦਾ ਹੁੰਦਾ ਹੈ, ਉਥੇ ਇੰਟਰ ਸਟੇਟ ਡਿਸਪਿਊਟ ਦਾ ਕੇਸ ਬਣਦਾ ਹੈ । ਸਾਡੇ ਕੇਸ ਵਿੱਚ ਨਾ ਤਾਂ ਹਰਿਆਣਾ ਰਿਪੇਰੀਅਨ ਸਟੇਟ ਹੈ ਤੇ ਨਾ ਹੀ ਰਾਜਸਥਾਨ ਰਿਪੇਰੀਅਨ ਸਟੇਟ ਹੈ । ਜਿੱਥੇ ਨਾਨ ਰਿਪੇਰੀਅਨ ਸਟੇਟ ਦਾ ਕੇਸ ਹੋਵੇ, ਉਥੇ ਇੰਟਰ ਸਟੇਟ ਰਿਪੇਰੀਅਨ ਐਕਟ ਦੇ ਅੰਦਰ ਅਸੀਂ ਕਿਵੇਂ ਵਿਚਾਰ ਕਰ ਸਕਦੇ ਹਾਂ ਕਿ ਇਸ ਨੂੰ ਵਾਇਲੇਟ ਕੀਤਾ ਹੈ ਜਾਂ ਨਹੀਂ ਕੀਤਾ । ਸਾਨੂੰ ਪਤਾ ਹੈ ਕਿ ਰਿਪੇਰੀਅਨ ਸਟੇਟ ਅਤੇ ਨਾਨ ਰਿਪੇਰੀਅਨ ਸਟੇਟ ਅਲੱਗ-ਅਲੱਗ ਹਨ । ਸਾਨੂੰ ਜਿਨ੍ਹਾਂ ਸਟੇਟਾਂ ਦੇ ਹਵਾਲੇ ਦਿੱਤੇ ਜਾਂਦੇ ਹਨ, ਉਥੇ ਦੋ ਰਿਪੇਰੀਅਨ ਸਟੇਟਾਂ ਦੇ ਹੀ ਝਗੜੇ ਹੁੰਦੇ ਹਨ ਲੇਕਿਨ ਸਾਡੇ ਕੇਸ ਵਿੱਚ ਕੇਵਲ ਪੰਜਾਬ ਸੂਬਾ ਹੀ ਰਿਪੇਰੀਅਨ ਸਟੇਟ ਹੈ, ਨਾ ਹਰਿਆਣਾ ਅਤੇ ਨਾ ਹੀ ਰਾਜਸਥਾਨ ਸੂਬਾ ਰਿਪੇਰੀਅਨ ਸਟੇਟਾਂ ਹਨ । ਦੂਸਰਾ, ਸੈਕਸ਼ਨ 78 ਜਿਸ ਦਾ ਅਸੀਂ ਸ਼ੁਰੂ ਤੋਂ ਹੀ ਵਿਰੋਧ ਕਰਦੇ ਆ ਰਹੇ ਹਾਂ, ਜਦੋਂ ਤੋਂ ਇਹ ਬਣਿਆ ਸੀ, ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਇਸ ਨੂੰ ਸੁਪਰੀਮ ਕੋਰਟ ਵਿੱਚ ਚੈਲੰਜ ਵੀ ਕੀਤਾ ਸੀ ਜਿਸ ਨੂੰ ਸਰਦਾਰ ਦਰਬਾਰਾ ਸਿੰਘ ਹੋਰਾਂ ਨੇ ਕੇਸ ਵਿਦਡਰਾਅ ਕਰਕੇ ਪੰਜਾਬ ਦਾ ਕੰਮ ਖਰਾਬ ਕੀਤਾ । ਇਹ ਜਿਹੜਾ ਸੈਕਸ਼ਨ 78 ਹੈ, ਇਹ ਪੰਜਾਬ ਨੂੰ ਨੁਕਸਾਨ ਪਹੁੰਚਾਉਣ ਲਈ ਹੀ ਪਾਇਆ ਗਿਆ ਸੀ ਕਿਉਂਕਿ ਅਦਰਵਾਈਜ਼ ਦੇਸ਼ ਵਿੱਚ ਕਿਤੇ ਵੀ ਬਾਕੀ ਸਟੇਟਾਂ ਦੇ ਮਾਮਲੇ ਵਿੱਚ ਸਟੇਟ ਦੇ ਰੀਆਰਗੇਨਾਈਜ਼ੇਸ਼ਨ ਕਮਿਸ਼ਨ ਵਿੱਚ ਇਹ ਸੈਕਸ਼ਨ 78 ਨਹੀਂ ਸੀ । ਇਹ ਸੈਕਸ਼ਨ ਪਾਇਆ ਹੀ ਇਸ ਕਰਕੇ ਸੀ ਕਿ ਪ੍ਰਾਈਮ ਮਨਿਸਟਰ ਨੂੰ ਰਾਈਟ ਦਿੱਤਾ ਜਾ ਸਕੇ ਕਿ ਪ੍ਰਾਈਮ ਮਨਿਸਟਰ ਅਗਰ ਕੱਲ੍ਹ ਨੂੰ ਚਾਹੇ ਤਾਂ ਇੰਟਰਫੀਅਰ ਕਰ ਸਕੇ। 1976 ਦੇ ਅਵਾਰਡ ਦੀ ਇੱਕ ਗਰਾਊਂਡ ਤਿਆਰ ਕੀਤੀ ਗਈ ਸੀ, 1981 ਦੇ ਅਵਾਰਡ ਦੀ ਇੱਕ ਗਰਾਊਂਡ ਤਿਆਰ ਕੀਤੀ ਗਈ ਸੀ ਅਤੇ ਇੱਕ ਬਦਨੀਤੀ ਦੇ ਤਹਿਤ ਸੈਕਸ਼ਨ 78 ਇੱਥੇ ਐਡ ਕੀਤਾ ਗਿਆ ਸੀ। ਸੋ, ਅਸੀਂ ਉਸ ਪ੍ਰੋਵੀਜ਼ਨ ਦੀ ਗੱਲ ਕਰ ਰਹੇ ਹਾਂ ਜਿਹੜੀ ਪੰਜਾਬ ਦੀ ਖਿਲਾਫ ਬਣਾਈ ਗਈ ਸੀ, ਇਹ ਮੈਲਾਫਾਈਡ ਤਰੀਕੇ ਨਾਲ ਪਾਈ ਗਈ ਸੀ।

ਸਪੀਕਰ ਸਾਹਿਬ, ਤੀਸਰਾ ਹੈ ਨੋਟੀਫਿਕੇਸ਼ਨ ਮਿਤੀ 24 ਮਾਰਚ, 1976

ਜਿਹੜਾ ਕਿ ਐਮਰਜੰਸੀ ਦੇ ਦੌਰਾਨ ਪੰਜਾਬ ਦੇ ਪਾਣੀ ਬਾਰੇ ਧੱਕੇ ਦੇ ਨਾਲ ਇੱਕ ਐਮਰਜੰਸੀ ਐਕਸੈਸ ਦੇ ਤੌਰ ਤੇ ਨੋਟੀਫਿਕੇਸ਼ਨ ਕਰ ਦਿੱਤਾ ਗਿਆ ਸੀ। ਅੱਜ ਦੇਖੋ ਐਮਰਜੰਸੀ ਖਤਮ ਹੋ ਗਈ ਪਰ ਜਿਹੜੀ ਸਾਡੇ ਨਾਲ ਉਦੋਂ ਦੇ ਐਮਰਜੰਸੀ ਦੇ ਨੋਟੀਫਿਕੇਸ਼ਨ ਦੇ ਤਹਿਤ ਬੇਇਨਸਾਫੀ ਹੋਈ ਹੈ, ਉਸ ਨੂੰ ਮਾਨਤਾ ਦਿੱਤੀ ਗਈ ਹੈ, ਮੈਂ ਸਮਝਦਾ ਹਾਂ ਕਿ ਇਹ ਸਾਡੇ ਨਾਲ ਬਹੁਤ ਵੱਡੀ ਬੇਇਨਸਾਫੀ ਹੈ ਕਿਉਂਕਿ ਉਸ ਨੂੰ ਮੰਨਿਆ ਹੀ ਨਹੀਂ ਜਾ ਸਕਦਾ। ਉਸ ਵੇਲੇ ਮੁੱਖ ਮੰਤਰੀ ਸਾਹਿਬ ਮੁਰਾਰਜੀ ਦੇਸਾਈ ਸਾਹਿਬ ਦੇ ਕੋਲ ਗਏ, ਜਦੋਂ ਐਮਰਜੰਸੀ ਤੋਂ ਬਾਅਦ ਉਹ ਪ੍ਰਧਾਨ ਮੰਤਰੀ ਬਣੇ ਤਾਂ ਇਹ ਕੇਸ ਟੇਕਅੱਪ ਕੀਤਾ ਸੀ ਕਿ ਇਸ ਨੂੰ ਐਮਰਜੰਸੀ ਅਕਸੈਸ ਦੇ ਤੌਰ ਤੇ ਦੁਬਾਰਾ ਰਿਵਿਊ ਕੀਤਾ ਜਾਵੇ। ਸਪੀਕਰ ਸਾਹਿਬ, ਮਾਨਯੋਗ ਬਾਦਲ ਸਾਹਿਬ ਨੇ ਇਹ ਉਸ ਵੇਲੇ ਟੇਕਅੱਪ ਕੀਤਾ ਸੀ ਔਰ ਮੁਰਾਰਜੀ ਦੇਸਾਈ ਨੇ ਐਡਵੋਕੇਟ ਜਨਰਲ ਦੀ ਰਾਏ ਵੀ ਮੰਗ ਲਈ ਸੀ ਲੇਕਿਨ ਉਸ ਵੇਲੇ ਪਹਿਲਾਂ ਕੇਂਦਰ ਦੀ ਸਰਕਾਰ ਚਲੀ ਗਈ, ਫਿਰ ਪੰਜਾਬ ਦੇ ਵਿੱਚ ਸਾਡੀ ਸਰਕਾਰ ਜੋ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਦੀ ਬਣੀ ਸੀ, ਉਹ ਚਲੀ ਗਈ। ਉਸ ਤੋਂ ਬਾਅਦ ਸਰਦਾਰ ਦਰਬਾਰਾ ਸਿੰਘ, ਮੁੱਖ ਮੰਤਰੀ ਵਜੋਂ ਆ ਗਏ ਅਤੇ ਉਨ੍ਹਾਂ ਨੇ ਕੇਸ ਵਾਪਸ ਕਰਕੇ ਸਾਡਾ ਪੰਜਾਬ ਦਾ ਕੇਸ ਖਰਾਬ ਕਰ ਦਿੱਤਾ। ਇਹ ਵੀ ਜਿਹੜਾ ਕੁਐਸਚਨ ਹੈ, ਇਹ ਇਨ੍ਹਾਂ ਮੱਦਾਂ ਨੂੰ ਰੈਫਰ ਕਰਕੇ ਗੱਲ ਆਪਾਂ ਕਹੀ ਹੈ, ਉਹ ਮਤਾ ਹੀ ਸਾਡੇ ਪੰਜਾਬ ਦੇ ਖਿਲਾਫ ਹੈ, ਇਸ ਦੇ ਉਤੇ ਵੀ ਫੈਸਲਾ ਲੈਣਾ ਯੋਗ ਨਹੀਂ ਸੀ। ਤੀਸਰੀ ਗੱਲ –

> "Whether the State of Punjab had validly terminated the agreement dated 31.12.1981 and all other agreements related to the Ravi-Beas waters and is discharged from its obligation under the said agreement?"

ਮਿਤੀ 31.12.1981 ਦਾ ਮੈਂ ਪਹਿਲਾਂ ਜ਼ਿਕਰ ਕੀਤਾ ਹੈ। ਕਾਂਗਰਸ ਦੇ ਤਿੰਨ ਮੁੱਖ ਮੰਤਰੀਆਂ ਨੇ ਰਲ਼ ਕੇ ਕਾਂਗਰਸ ਦੀ ਅਗਵਾਈ ਵਾਲੀ ਪ੍ਰਧਾਨ ਮੰਤਰੀ ਕੋਲੋਂ ਉਸ ਵੇਲੇ ਫੈਸਲਾ ਕਰਵਾਇਆ ਸੀ। ਜਿਹੜੀ ਮੈਂ ਗੱਲ ਕਰਦਾ ਹਾਂ ਕਿ ਇੰਡੀਵਿਊਜਲ ਫੈਸਲੇ, ਪੁਲੀਟੀਕਲ ਫੈਸਲੇ ਲੈਜਿਸਲੇਚਰ ਦੇ ਫੈਸਲਿਆਂ ਦੇ ਉਤੇ ਹਾਵੀ ਹੋ ਰਹੇ ਹਨ, ਇਹ ਸਾਡੇ ਲਈ ਬੜੀ ਗੰਭੀਰਤਾ ਦੇ ਨਾਲ ਸੋਚਣ ਦੀ ਗੱਲ

[ ਸਿੱਖਿਆ ਮੰਤਰੀ ]

ਹੈ ਕਿ ਕੀ ਇਹ ਫੈਸਲਾ ਦੇਸ਼ ਨੂੰ ਪ੍ਰਵਾਨ ਹੋਣਾ ਚਾਹੀਦਾ ਹੈ, ਜੇਕਰ ਇਸ ਤਰੀਕੇ ਨਾਲ, ਪੁਲੀਟੀਕਲ ਕੰਸਲਟੇਸ਼ਨ ਦੇ ਨਾਲ ਪੰਜਾਬ ਦਾ ਵਿਰੋਧ ਕਰਨ ਦੇ ਵਾਸਤੇ ਪ੍ਰਧਾਨ ਮੰਤਰੀ ਨੇ ਫੈਸਲਾ ਕੀਤਾ ਹੋਵੇ? ਚੌਥਾ ਜਿਹੜਾ ਪੁਆਇੰਟ ਸੀ –

> Whether in view of the provisions of the Act, the State of Punjab is discharged from its obligations from the judgment and decree dated 15.01.2002 and the judgment and order dated 4.6.2004 of the Supreme Court of India?"

ਮਾਨਯੋਗ ਸਪੀਕਰ ਸਾਹਿਬ, ਜਦੋਂ ਪਹਿਲੇ 1,2,3 ਪੁਆਇੰਟਾਂ ਦਾ ਜਵਾਬ ਆ ਗਿਆ ਤਾਂ ਚੌਥੇ ਦਾ ਜਵਾਬ ਦੇਣ ਦੀ ਲੋੜ ਨਹੀਂ ਰਹਿ ਜਾਂਦੀ ਕਿਉਂਕਿ ਇਸ ਦਾ ਜਿਹੜਾ ਆਧਾਰ ਹੈ, ਇਹ 1, 2, 3 ਦੇ ਵਿੱਚ ਪਹਿਲਾਂ ਆ ਗਿਆ ਹੈ। ਇਸ ਕਰਕੇ ਮੈਨੂੰ ਸਮਝ ਨਹੀਂ ਲਗਦੀ ਕਿ ਮਾਨਯੋਗ ਅਦਾਲਤ ਨੇ, ਕਿਉਂਕਿ ਇਹ ਤਾਂ ਰੈਫਰੈਂਸ ਸੀ, ਇਸ ਰੈਫਰੈਂਸ ਦੇ ਵਿੱਚ ਕਿਤੇ ਨਾ ਕਿਤੇ ਮਾਨਯੋਗ ਅਦਾਲਤ ਦੇ ਮਨ ਦੇ ਵਿੱਚ ਇਹ ਗੱਲ ਹਾਵੀ ਰਹੀ ਹੈ ਕਿ ਜਿਹੜਾ ਸਾਡਾ ਸਾਲ 2002 ਦਾ ਫੈਸਲਾ ਹੈ, ਸਾਲ 2004 ਦਾ ਜਿਹੜਾ ਫੈਸਲਾ ਹੈ, ਉਸ ਦਾ ਜਿਹੜਾ ਪੰਜਾਬ ਦੀ ਲੈਜਿਸਲੇਚਰ ਨੇ ਬਿਲ ਪਾਸ ਕਰਕੇ ਐਕਟ ਬਣਾ ਕੇ ਜੋ ਵਿਰੋਧ ਕੀਤਾ ਹੈ, ਮੈਂ ਸਮਝਦਾ ਹਾਂ ਕਿ ਉਹ ਚੀਜ਼ ਇਸ ਤੇ, ਇਸ ਉਪੀਨੀਅਨ ਤੇ ਜ਼ਿਆਦਾ ਹਾਵੀ ਰਹੀ ਹੈ। ਅੱਜ ਇਸ ਸਦਨ ਰਾਹੀਂ ਮੈਂ ਸਾਡੇ ਰਾਸ਼ਟਰਪਤੀ ਜੀ ਨੂੰ ਬੇਨਤੀ ਕਰਨੀ ਚਾਹਾਂਗਾ, ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਫੈਸਲਾ ਵੀ ਕੀਤਾ ਹੈ ਕਿ ਉਹ ਪੂਰੀ ਕੈਬਨਿਟ ਨੂੰ ਰਾਸ਼ਟਰਪਤੀ ਜੀ ਕੋਲ ਲੈ ਕੇ ਜਾਣਗੇ ਕਿ ਇਹ ਜਿਹੜੀ ਮਾਨਯੋਗ ਸੁਪਰੀਮ ਕੋਰਟ ਦੀ ਰਾਏ ਹੈ, ਕਾਂਸਟੀਚਿਊਸ਼ਨ ਬੈਂਚ ਦੀ, ਇਹ ਅਕਸੈਪਟ ਕਰਨ ਦੇ ਕਾਬਲ ਨਹੀਂ ਹੈ ਅਤੇ ਇਸ ਤੇ ਰਿਵਿਊ ਹੋਣਾ ਚਾਹੀਦਾ ਹੈ। ਕਿਉਂਕਿ ਬਹੁਤ ਵੱਡਾ ਫੈਸਲਾ ਇਨ੍ਹਾਂ ਗੱਲਾਂ ਦੇ ਉਤੇ ਆ ਕੇ, ਆਧਾਰਤ ਕਰਕੇ ਕੀਤਾ ਗਿਆ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਦੇ ਵਿੱਚ ਇਹ ਵੀ ਲਿਆਉਣਾ ਚਾਹਾਂਗਾ ਕਿ ਕਿਉਂਕਿ ਪੰਜਾਬ ਦੇ ਲੋਕਾਂ ਨੂੰ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਸਾਡਾ ਸੱਜਣ ਕੌਣ ਹੈ ਅਤੇ ਸਾਡਾ ਦੁਸ਼ਮਣ ਕੌਣ ਹੈ। ਸਾਹਮਣੇ ਵਾਲੇ ਭਰਾ ਤਾਂ ਅੱਜ ਆਏ ਹੀ ਨਹੀਂ ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਅਸੀਂ ਅੱਜ ਇਥੇ ਬਹਿਸ ਵਿੱਚ ਕੀ ਬੋਲਾਂਗੇ ਕਿਉਂਕਿ ਜੋ ਕੁਝ ਹੋਇਆ ਹੈ, ਇਹ ਸਾਰਾ ਕੁਝ ਇਨ੍ਹਾਂ ਦੀ ਦੇਣ ਹੈ। ਪਰ ਇੱਕ ਨਵੀਂ ਪਾਰਟੀ ਪੰਜਾਬ ਦੇ ਵਿੱਚ ਆਈ

ਹੈ, ਜਿਸਦਾ ਆਗੂ ਦਿੱਲੀ ਤੋਂ ਹੈ, ਉਹ ਵੀ ਪੰਜਾਬ ਦੇ ਲੋਕਾਂ ਨੂੰ ਪਿਛਲੇ ਦਿਨੀਂ ਬਹੁਤ ਗੁੰਮਰਾਹ ਕਰ ਰਿਹਾ ਸੀ ਕਿ ਮੈਂ ਪੰਜਾਬ ਦੇ ਹੱਕਾਂ ਵਾਸਤੇ ਲੜਾਂਗਾ। ਜਦੋਂ ਕਿ ਅਸੀਂ ਕਿਹਾ ਸੀ ਕਿ ਇਹ ਲੋਕੀਂ ਪੰਜਾਬ ਦੇ ਹੱਕਾਂ ਨਾਲ ਨਹੀਂ ਲੜਨਗੇ, ਇਹ ਪੰਜਾਬ ਦੇ ਨਾਲ ਧੋਖਾ ਕਰਨਗੇ, ਗੁੰਮਰਾਹ ਕਰਨਗੇ ਅਤੇ ਵਿਸ਼ਵਾਸਘਾਤ ਕਰਨਗੇ । ਇਸੇ ਜੱਜਮੈਂਟ ਦੇ ਪੰਨਾ ਨੰ: 32, ਸੀਰੀਅਲ ਨੰ: 30 ਨੂੰ ਮੈਂ ਕੋਟ ਕਰਨ ਲੱਗਿਆ ਹਾਂ ਜਿਸ ਵਿੱਚ ਇਨ੍ਹਾਂ ਲੋਕਾਂ ਨੇ ਜਿਹੜੀ ਰਾਇ ਦਿੱਤੀ ਹੈ, ਇਨ੍ਹਾਂ ਦੇ ਵਕੀਲਾਂ ਨੇ ਸੁਪਰੀਮ ਕੋਰਟ ਵਿੱਚ ਆਪਣੀ ਰਾਇ ਦਿੱਤੀ ਹੈ, ਉਸ ਦਾ ਜ਼ਿਕਰ ਮਾਨਯੋਗ ਸੁਪਰੀਮ ਕੋਰਟ ਦੇ ਜੱਜ ਸਾਹਿਬਾਨ ਨੇ ਆਪਣੀ ਕਲਮ ਦੇ ਨਾਲ ਕੀਤਾ ਹੈ । ਉਹ ਮੈਂ ਕੋਟ ਕਰਨ ਲੱਗਿਆ ਹਾਂ, "The other Counsels appearing for different States have supported the learned Counsel appearing for the State of Haryana" ……, ਇਸ ਵਿੱਚ ਦਿੱਲੀ ਸ਼ਾਮਲ ਹੈ, ਉਨ੍ਹਾਂ ਨੇ ਜੋ ਹਰਿਆਣੇ ਦੇ ਵਕੀਲ ਨੇ ਪੱਖ ਲਿਆ ਤੇ ਹਰਿਆਣੇ ਨੇ ਸਾਡੇ ਖਿਲਾਫ ਜਾਣਾ ਸੀ, ਸਾਨੂੰ ਪਤਾ ਹੈ ਅਤੇ ਰਾਜਸਥਾਨ ਨੇ ਵੀ ਸਾਡੇ ਖਿਲਾਫ ਜਾਣਾ ਸੀ, ਇਹ ਵੀ ਸਾਨੂੰ ਪਤਾ ਹੈ। ਪਰ ਇਹ ਜਿਹੜੇ ਦਿੱਲੀ ਵਾਲੇ ਇਥੇ ਆ ਕੇ ਨਵੀਆਂ-ਨਵੀਆਂ ਪਾਰਟੀਆਂ ਦੇ ਆਗੂ ਕਹਿੰਦੇ ਸੀ ਤੇ ਜਿਹੜਾ ਉਨ੍ਹਾਂ ਦੇ ਧਰਨੇ ਬਾਰੇ ਅੱਜਕੱਲ੍ਹ ਸੁਣਿਆ ਹੈ ਕਿ ਉਥੇ ਕੰਮ ਫੇਲ੍ਹ ਹੋ ਗਿਆ ਹੈ, ਮੇਰਾ ਖਿਆਲ ਹੈ ਕਿ ਸ਼ਾਇਦ ਇਸੇ ਕਰਕੇ ਹੀ ਧਰਨਾ ਚੁੱਕਿਆ ਗਿਆ ਹੈ ਕਿਉਂਕਿ ਲੋਕਾਂ ਨੇ ਉਨ੍ਹਾਂ ਨੂੰ ਸਮਰਥਨ ਨਹੀਂ ਦਿੱਤਾ । ਉਨ੍ਹਾਂ ਦਾ ਇਹ ਵਿਊ ਸੀ। They have also submitted that the State of Punjab could not have enacted the Punjab Act so as to nullify the decree of a competent court and to unilaterally absolve itself from its liability under the agreement. ਮੈਨੂੰ ਇਨ੍ਹਾਂ ਲੋਕਾਂ ਦੇ ਉਤੇ ਜ਼ਿਆਦਾ ਅਫਸੋਸ ਹੈ ਕਿ ਇਹ ਪੰਜਾਬ ਦੇ ਵਿੱਚ ਘੁੰਮ ਕੇ ਜਿਹੜਾ ਦੇਸ਼ ਦੇ ਲੋਕਾਂ ਨੂੰ, ਪੰਜਾਬ ਦੇ ਲੋਕਾਂ ਨੂੰ ਗੁੰਮਰਾਹ ਕਰਦੇ ਸੀ ਕਿ ਅਸੀਂ ਤੁਹਾਡੇ ਨਾਲ ਹਾਂ ਪਰ ਦਿੱਲੀ ਦੇ ਵਿੱਚ ਇਨ੍ਹਾਂ ਦਾ ਹੋਰ ਸਟੈਂਡ ਹੁੰਦਾ ਹੈ। ਅੱਜ ਅਦਾਲਤ ਦੇ ਇਸ ਫੈਸਲੇ ਵਿੱਚ ਜੱਜ ਸਾਹਿਬਾਨ ਦੀ ਕਲਮ ਤੋਂ ਵੀ ਇਹ ਗੱਲ ਸਾਡੇ ਸਾਹਮਣੇ ਆ ਗਈ ਹੈ ਕਿ ਦਿੱਲੀ ਦਾ ਉਹ ਮੁੱਖ ਮੰਤਰੀ ਜਿਹੜਾ ਪੰਜਾਬ ਦੇ ਵਿੱਚ ਆ ਕੇ ਪੰਜਾਬ ਨੂੰ ਲੀਡ ਕਰਨ ਦੇ ਸੁਪਨੇ ਲੈਂਦਾ

[ ਸਿੱਖਿਆ ਮੰਤਰੀ ]

ਹੈ, ਉਸ ਨੇ ਇੰਨੀ ਵੱਡੀ ਗਦਾਰੀ ਇਸ ਕੇਸ ਵਿੱਚ ਪੰਜਾਬ ਦੇ ਲੋਕਾਂ ਨਾਲ ਕੀਤੀ ਹੈ। ਇਹ ਗੱਲ ਮੈਂ ਹਾਊਸ ਦੇ ਰਿਕਾਰਡ ਵਿੱਚ ਇਸ ਕਰਕੇ ਲਿਆਂਦੀ ਹੈ ਕਿਉਂਕਿ ਸਾਰੇ ਪੰਜਾਬ ਵਾਸੀਆਂ ਨੂੰ ਐਟਲੀਸਟ ਇਸ ਗੱਲ ਦਾ ਗਿਆਨ ਹੋਣਾ ਚਾਹੀਦਾ ਹੈ ਕਿ ਕੌਣ ਸਾਡੇ ਹੱਕ ਵਿਚ ਖੜ੍ਹਾ ਹੈ ਅਤੇ ਕੌਣ ਸਾਡੇ ਖਿਲਾਫ ਖੜ੍ਹਾ ਹੈ। ਜੋ ਕੰਮ ਕਾਂਗਰਸ ਪਾਰਟੀ ਨੇ ਇੰਨੇ ਸਾਲ ਕੀਤਾ ਹੈ, ਇਸ ਨਵੀਂ ਪਾਰਟੀ ਨੇ ਵੀ ਉਸੇ ਕਤਾਰ ਵਿੱਚ ਖੜ੍ਹ ਕੇ ਪੰਜਾਬ ਦੇ ਲੋਕਾਂ ਨਾਲ ਧਰੋਹ ਕਮਾਇਆ ਹੈ। ਇਸ ਨੂੰ ਮੈਂ ਸਖਤ ਲਫਜ਼ਾਂ ਦੇ ਵਿੱਚ ਕੰਡੈਮ ਕਰਨਾ ਚਾਹੁੰਦਾ ਹਾਂ।

ਸੋ, ਸਪੀਕਰ ਸਾਹਿਬ, ਅੱਜ ਸਾਨੂੰ ਇਸੇ ਗੱਲ ਦੀ ਚਿੰਤਾ ਹੈ ਕਿ ਸਾਡੇ ਹਾਊਸ ਦੀ ਗੱਲ ਕਿਉਂ ਨਹੀਂ ਮੰਨੀ ਜਾਂਦੀ। ਪੰਜਾਬ ਦੇ ਲੋਕੀਂ ਇਸ ਹਾਊਸ ਵਿੱਚ ਆਪਣੇ ਨੁਮਾਇੰਦੇ ਚੁਣ ਕੇ ਭੇਜਦੇ ਹਨ। ਸਾਡੇ ਪੰਜਾਬ ਦੀ ਪੌਣੇ ਤਿੰਨ ਕਰੋੜ ਦੀ ਅਬਾਦੀ ਹੈ ਔਰ ਉਸ ਸਾਰੀ ਅਬਾਦੀ ਨੂੰ ਸਾਡਾ ਇਹ ਪਵਿੱਤਰ ਸਦਨ ਰਿਪਰੈਜੈਂਟ ਕਰਦਾ ਹੈ ਔਰ ਸੰਵਿਧਾਨ ਦੇ ਵਿੱਚ ਅਗਰ ਸਾਡੇ ਜਿਹੜੇ ਸਟੇਟ ਸਬਜੈਕਟ ਹਨ, ਉਨ੍ਹਾਂ ਦੇ ਉਤੇ ਵੀ ਅਗਰ ਜੇ ਸਾਡੀ ਲੈਜਿਸਲੇਚਰ ਦੀ ਨਹੀਂ ਮੰਨੀ ਜਾਣੀ ਤਾਂ ਮੈਂ ਸਮਝਦਾ ਹਾਂ ਕਿ ਇਸ ਤੋਂ ਮਾੜਾ ਕੰਮ ਡੈਮੋਕਰੇਸੀ ਦੇ ਵਿੱਚ ਹੋਰ ਕੋਈ ਹੋ ਹੀ ਨਹੀਂ ਸਕਦਾ। ਸਾਡੇ ਵਾਸਤੇ ਇਹ ਬਹੁਤ ਹੀ ਵੱਡਾ ਚਿੰਤਾ ਦਾ ਵਿਸ਼ਾ ਹੈ ਜਿਸ ਬਾਰੇ ਮੈਂ ਚਾਹਾਂਗਾ ਕਿ ਪੰਜਾਬ ਵਿਧਾਨ ਸਭਾ ਵਿੱਚ ਵੀ ਅਤੇ ਪਾਰਲੀਮੈਂਟ ਦੇ ਵਿੱਚ ਵੀ, ਇਹ ਸਾਰੀਆਂ ਚੀਜ਼ਾਂ ਜਿਹੜੀਆਂ ਹਨ, ਇਹ ਡਿਬੇਟ ਹੋਣੀਆਂ ਚਾਹੀਦੀਆਂ ਹਨ । ਇਸ ਕਰਕੇ ਮੈਂ ਸਮਝਦਾ ਹਾਂ ਕਿ ਜਿਥੇ ਮੈਂ ਇਹ ਸਾਰੀਆਂ ਚੀਜ਼ਾਂ ਰਿਕਾਰਡ ਦੇ ਉਤੇ ਲਿਆਂਦੀਆਂ ਹਨ, ਉਥੇ ਮੈਂ ਅਖੀਰ ਵਿੱਚ ਮੁੱਖ ਮੰਤਰੀ ਸਾਹਿਬ ਦਾ ਉਚੇਚੇ ਤੌਰ ਤੇ ਧੰਨਵਾਦ ਕਰਦਾ ਹਾਂ ਕਿ ਅੱਜ ਜਿਹੜਾ ਉਨ੍ਹਾਂ ਨੇ ਇਤਿਹਾਸਕ ਕੰਮ ਕੀਤਾ ਹੈ, ਸਾਰੀ ਜਿਹੜੀ ਐਗਜ਼ੀਕਿਊਟਿਵ ਹੈ, ਚਾਹੇ ਕੋਈ ਅਫਸਰ ਸਾਹਿਬਾਨ ਹੈ, ਕਰਮਚਾਰੀ ਹੈ, ਸਾਡੀ ਕੈਬਨਿਟ ਹੈ, ਸਾਰਿਆਂ ਨੂੰ ਅਤੇ ਆਪਣੇ ਆਪ ਨੂੰ ਵੀ ਇਸ ਵਿੱਚ ਸ਼ਾਮਲ ਕਰਕੇ ਅੱਜ ਇਹ ਹਦਾਇਤ ਇਸ ਸਦਨ ਵੱਲੋਂ ਜਾਰੀ ਹੋਈ ਹੈ । ਮੈਂ ਸਮਝਦਾ ਹਾਂ ਕਿ ਜੇ ਕੋਈ ਇਸ ਨੂੰ disobey ਕਰੇਗਾ ਤਾਂ ਜਿਹੜਾ ਸਾਡਾ ਪੰਜਾਬ ਵਿਧਾਨ ਸਭਾ ਦਾ ਪ੍ਰਿਵਿਲੇਜ ਦਾ ਕਾਨੂੰਨ ਹੈ, ਜਿਹੜੀ ਸਾਡੀ ਪ੍ਰਿਵਿਲੇਜ ਕਮੇਟੀ ਹੈ, ਉਸ ਨੂੰ ਸਖਤੀ ਦੇ ਨਾਲ ਉਸ ਉਤੇ ਪਹਿਰਾ ਦੇਣਾ ਚਾਹੀਦਾ ਹੈ ਤਾਂ ਜੋ ਅੱਜ ਅਗਰ ਅਸੀਂ ਆਪਣੇ ਫੈਸਲਿਆਂ ਨੂੰ ਲਾਗੂ ਕਰਵਾਉਣ ਵਾਸਤੇ ਸਟਰਿਕਟ ਨਹੀਂ ਹੋਏ ਤੇ ਫਿਰ ਆਪਾਂ

ਇਥੇ ਆ ਕੇ ਜੋ ਮਰਜ਼ੀ ਬੋਲ ਕੇ ਕਹੀ ਜਾਈਏ, ਉਸ ਦਾ ਆਉਣ ਵਾਲੇ ਸਮੇਂ ਵਿੱਚ ਵੀ ਕੋਈ ਅਸਰ ਦੇਸ਼ ਦੀ ਜਨਤਾ ਉਤੇ ਨਹੀਂ ਪਿਆ ਕਰੇਗਾ। ਇਸ ਕਰਕੇ ਬਹੁਤ ਵੱਡੀ ਚਿੰਤਾ ਦਾ ਸਵਾਲ ਹੈ। ਮੈਂ ਮੰਗ ਕਰਾਂਗਾ ਕਿ ਸਾਡੀ ਵਿਧਾਨ ਸਭਾ ਦਾ ਜਿਹੜਾ ਸਾਡਾ ਪ੍ਰਿਵਿਲੇਜ ਦਾ ਪ੍ਰੋਸੀਜਰ ਹੈ, ਉਹ ਸਖਤੀ ਨਾਲ ਫਾਲੋ ਹੋਵੇ, ਸਾਰੇ ਆਪਾਂ ਇਸ ਗੱਲ ਦੀ ਨਜਰਸ਼ਾਨੀ ਕਰੀਏ ਕਿ ਜਿਹੜਾ ਘੱਟੋ-ਘੱਟ ਅੱਜ ਅਸੀਂ ਫੈਸਲਾ ਕੀਤਾ ਹੈ, ਅੱਜ ਆਪਾਂ ਸਾਰੇ ਪ੍ਰਣ ਕਰਕੇ ਜਾਈਏ ਤੇ ਜੇ ਕੋਈ ਉਸ ਤੋਂ ਅੱਗੇ-ਪਿਛੇ ਹੋਵੇ, ਚਾਹੇ ਕੋਈ ਕਿੰਨਾ ਵੱਡਾ ਅਫ਼ਸਰ ਹੋਵੇ, ਚਾਹੇ ਕੋਈ ਮਨਿਸਟਰ ਹੋਵੇ, ਚਾਹੇ ਕੋਈ ਐਮ.ਐਲ.ਏ. ਹੋਵੇ ਜਾਂ ਕੋਈ ਕਰਮਚਾਰੀ ਹੋਵੇ ਜਿਹੜਾ ਵੀ ਇਸ ਨੂੰ ਭੰਗ ਕਰਕੇ ਕਿਸੇ ਹੋਰ ਦੀ ਸਪੋਰਟ ਕਰਨ ਦੀ ਕੋਸ਼ਿਸ਼ ਕਰੇ, ਉਸ ਉਤੇ ਸਖਤ ਤੋਂ ਸਖਤ ਐਕਸ਼ਨ ਜਿਹੜਾ ਹੈ, ਉਹ ਹਾਊਸ ਲਵੇ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਕ ਵਾਰੀ ਫਿਰ ਜਿਹੜਾ ਮਾਨਯੋਗ ਮੁੱਖ ਮੰਤਰੀ ਸਾਹਿਬ ਵੱਲੋਂ ਪੰਜਾਬ ਦੀ ਕਿਸਾਨੀ ਨੂੰ ਬਚਾਉਣ ਵਾਸਤੇ ਅੱਜ ਇਸ ਹਾਊਸ ਵਿੱਚ ਮਤਾ ਪੇਸ਼ ਕੀਤਾ ਹੈ, ਮੈਂ whole heartdly ਉਸ ਦਾ ਸਮਰਥਨ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਨੂੰ ਸਰਵਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ। ਬਹੁਤ-ਬਹੁਤ ਧੰਨਵਾਦ। (ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ ਕਿ....

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਮੈਂ ਚਿੱਟ ਭੇਜੀ ਹੋਈ ਹੈ।

**ਮਾਨਯੋਗ ਸਪੀਕਰ :** ਤੁਸੀਂ ਦੋ ਮਿੰਟ ਵਾਸਤੇ ਬੋਲ ਲਓ। (ਸ਼੍ਰੀ ਮਨੋਰੰਜਨ ਕਾਲੀਆ ਵੱਲੋਂ ਵਿਘਨ) ਕਾਲੀਆ ਜੀ, ਇੱਕ ਮਿੰਟ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਆਤਮ ਨਗਰ) :** ਸਪੀਕਰ ਸਾਹਿਬ, ਧੰਨਵਾਦ। ਅਸੀਂ ਉਸ ਦਿਨ ਨੂੰ ਕਾਲਾ ਦਿਨ ਕਹਾਂਗੇ, ਜਦੋਂ ਐਸ.ਵਾਈ.ਐਲ. ਇਸ਼ੂ ਤੇ ਸੁਪਰੀਮ ਕੋਰਟ ਨੇ ਸਾਡੇ ਬਰਖਿਲਾਫ ਰਾਸ਼ਟਰਪਤੀ ਨੂੰ ਰੈਫਰੈਂਸ ਲਿਖ ਕੇ ਭੇਜਿਆ ਹੈ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਐਸ.ਵਾਈ.ਐਲ. ਕੇਸ ਹਾਰਨ ਦੇ ਕੀ ਕਾਰਨ ਹਨ? ਇੱਥੇ ਸੋਹਲੇ ਬੜੇ ਪੜ੍ਹੇ ਗਏ ਹਨ ਪਰ ਅਸਲ ਵਿੱਚ ਕਿਉਂ ਮਾਤ ਖਾਧੀ ਹੈ? ਅਸੀਂ ਇਹ ਕੇਸ ਕਿਉਂ

[ ਸਰਦਾਰ ਸਿਮਰਜੀਤ ਸਿੰਘ ਬੈਂਸ ]

ਹਾਰੇ ਹਾਂ? ਇਸ ਸਬੰਧੀ ਦੈਨਿਕ ਭਾਸਕਰ ਅਖਬਾਰ ਵਿੱਚ ਫਰੰਟ ਪੇਜ਼ ਤੇ ਬਹੁਤ ਵੱਡੀ ਨਿਊਜ਼ ਹੈ...

**Mr. Speaker :** Do not show the paper.

**ਸਰਦਾਰ ਸਿਮਰਜੀਤ ਸਿੰਘ ਬੈਂਸ :** ਅੱਛਾ ਜੀ। ਇਸ ਵਿੱਚ ਲਿਖਿਆ ਹੈ ਕਿ ਇੰਨਾ ਅਹਿਮ ਕੇਸ ਹੋਵੇ, ਉਸ ਕੇਸ ਵਾਸਤੇ ਹਰਿਆਣਾ ਦੇ ਸਤਿਕਾਰਯੋਗ ਸਾਬਕਾ ਮੁੱਖ ਮੰਤਰੀ ਜਿਹੜੇ ਬਾਦਲ ਪਰਿਵਾਰ ਦੇ ਕਰੀਬੀ ਯਾਰ ਹਨ, ** ** ਜਦੋਂ ਉਹ ਹਰਿਆਣਾ ਵਿੱਚ ਮੁੱਖ ਮੰਤਰੀ ਸਨ....

**ਮਾਨਯੋਗ ਸਪੀਕਰ :** ਨਾਮ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਉਨ੍ਹਾਂ ਦੇ ਐਡਵੋਕੇਟ ਜਨਰਲ ਸ਼੍ਰੀ ਅਸ਼ੋਕ ਅਗਰਵਾਲ ਜੀ ਸਨ, ਇਹ ਯਾਰੀ ਦੇਖੋ ਕਿਵੇਂ ਪੁਗਾਉਂਦੇ ਹਨ। ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਕਦੇ ਪੰਜਾਬ ਦੇ ਵੀ ਪੁੱਤ ਬਣ ਜਾਇਆ ਕਰੋ। ਯਾਰੀ ਪੁਗਾਉਣ ਵਾਸਤੇ ਇਹ ਅਸ਼ੋਕ ਅਗਰਵਾਲ ਨੂੰ ਲੈ ਆਏ, ਕੀ ਗੱਲ ਪੰਜਾਬ ਵਿੱਚ ਬੁੱਧੀਮਾਨ ਐਡਵੋਕੇਟਾਂ ਦੀ ਕਮੀ ਹੈ? ਅਸ਼ੋਕ ਅਗਰਵਾਲ ਨੂੰ ਲਿਆ ਕੇ ਪੰਜਾਬ ਦਾ ਐਡਵੋਕੇਟ ਜਨਰਲ ਲਾ ਦਿੱਤਾ ਅਤੇ ਉਨ੍ਹਾਂ ਦੀ ਰਹਿਨੁਮਾਈ ਹੇਠ ਐਸ.ਵਾਈ.ਐਲ. ਦਾ ਕੇਸ ਸੁਪਰੀਮ ਕੋਰਟ ਵਿੱਚ ਲੜਿਆ ਗਿਆ। ਦੇਖੋ, ਸਾਜਿਸ਼ ਕਿੰਨੀ ਹੈ? ਇੱਕ ਪਾਸੇ ਜੂਨੀਅਰ ਐਡਵੋਕੇਟ ਸ਼੍ਰੀ ਦਿਨੇਸ਼ ਗਰਗ ਸੀ ਅਤੇ ਦੂਜੇ ਪਾਸੇ ਹਰਿਆਣੇ ਦੇ ਏ.ਜੀ. ਦੀ ਅਗਵਾਈ ਵਿੱਚ 40 ਐਡਵੋਕੇਟਾਂ ਦੀ ਫੌਜ ਹਰ ਪੇਸ਼ੀ ਉੱਤੇ ਸੁਪਰੀਮ ਕੋਰਟ ਵਿੱਚ ਹਾਜ਼ਰ ਹੁੰਦੀ ਰਹੀ ਹੈ । ਸਾਡੇ ਬਾਦਲ ਸਾਹਿਬ ਜਿਸ ਏ.ਜੀ. ਸ਼੍ਰੀ ਅਸ਼ੋਕ ਅਗਰਵਾਲ ਨੂੰ ਚੌਟਾਲਾ ਸਰਕਾਰ ਤੋਂ ਗਿਫਟ ਵਿੱਚ ਲੈ ਕੇ ਆਏ ਹਨ, ਉਨ੍ਹਾਂ ਨੂੰ ਅਤੇ ਜੂਨੀਅਰ ਐਡਵੋਕੇਟ ਸ਼੍ਰੀ ਦਿਨੇਸ਼ ਗਰਗ ਜੀ ਨੂੰ ਸਾਜਿਸ਼ ਤਹਿਤ ਭੇਜਿਆ ਜਾਂਦਾ ਰਿਹਾ ਹੈ। ਅਖੀਰ ਵਿੱਚ ਜਦੋਂ ਕੇਸ ਅੰਤਿਮ ਪੜਾਅ ਵਿੱਚ ਸੀ ਅਤੇ ਫੈਸਲਾ ਹੋਣ ਤੇ ਆ ਗਿਆ ਤਾਂ ਫੇਰ ਮੋਟੀਆਂ ਫੀਸਾਂ ਦਿੱਤੀਆਂ ਗਈਆਂ, ਇਨ੍ਹਾਂ ਨਾਮੀ ਵਕੀਲਾਂ ** ** ਨੂੰ ਕਰੋੜਾਂ ਰੁਪਿਆ ਕੇਸ ਲੜਨ ਦੇ ਨਾਂ ਤੇ ਦਿੱਤਾ ਗਿਆ।

---

** Expunged as ordered by the Chair.

**ਮਾਨਯੋਗ ਸਪੀਕਰ :** ਨਾਮ ਐਕਸਪੰਜ ਕਰ ਦਿਓ। They are not present here.

**ਸਰਦਾਰ ਸਿਮਰਜੀਤ ਸਿੰਘ ਬੈਂਸ :** ਗੱਲ ਤਾਂ ਪੂਰੀ ਸੁਣ ਲਓ ਜੀ। ਕਿੰਨੀ ਕੁ ਕਾਹਲੀ ਹੈ ਜਾਂ ਕਿੰਨਾ ਅੱਜ ਬਿਜਨਸ ਹੈ, ਜਿਹੜਾ ਤੁਸੀਂ ਹੁਣ ਵੀ ਕਹਿ ਰਹੇ ਹੋ ਕਿ ਬੱਸ ਕਰ।

**ਮਾਨਯੋਗ ਸਪੀਕਰ :** ਜਿਹੜੀ ਚੀਜ਼ ਦਾ ਤੁਹਾਨੂੰ ਪਤਾ ਹੀ ਨਹੀਂ ਹੈ, ਤੁਹਾਨੂੰ ਪ੍ਰੋਸੀਜਰ ਦਾ ਪਤਾ ਨਾ ਹੋਵੇ ਤਾਂ ਮੈਂ ਕੀ ਕਰਾਂ?

**ਸਰਦਾਰ ਸਿਮਰਜੀਤ ਸਿੰਘ ਬੈਂਸ :** ਮੇਰੀ ਇੰਨੀ ਬੇਨਤੀ ਹੈ ਕਿ ਬਾਦਲ ਸਾਹਿਬ ਨੇ ਐਸ.ਵਾਈ.ਐਲ. ਕੇਸ ਵਿੱਚ ਪੰਜਾਬ ਨਾਲ ਜੇ ਗੱਦਾਰੀ ਕਰਨ ਵਿੱਚ ਸ਼ਮੂਲੀਅਤ ਨਹੀਂ ਕੀਤੀ ਤਾਂ ਫਿਰ ਜਿਹੜਾ ਏ.ਜੀ. ਸਾਹਿਬ ਹੈ, ਸ਼੍ਰੀ ਅਸ਼ੋਕ ਅਗਰਵਾਲ, ਇਸ ਤੇ ਸੂਬੇ ਨਾਲ ਗੱਦਾਰੀ ਕਰਨ ਦਾ ਮੁਕੱਦਮਾ ਦਰਜ ਕਰੋ। ਮੈਂ ਸਭ ਤੋਂ ਪਹਿਲਾਂ ਧੰਨਵਾਦ ਕਰਾਂਗਾ ਕਿ ਇਹ ਸਾਜਿਸ਼ ਵਿੱਚ ਸ਼ਾਮਲ ਨਹੀਂ ਹਨ। ਬਾਦਲ ਸਾਹਿਬ ਇੱਥੇ ਬੋਲ ਕੇ ਗਏ ਹਨ। ਮੈਂ ਇਨ੍ਹਾਂ ਦੀ ਗੱਲ ਸੁਣੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਮੈਂ 1979 ਵਿੱਚ ਰੀਆਰਗੇਨਾਈਜੇਸ਼ਨ ਐਕਟ, 1966 ਦੀ ਧਾਰਾ 78 ਨੂੰ ਚੈਲੰਜ ਕੀਤਾ ਸੀ। ਮੁੱਖ ਮੰਤਰੀ ਸਾਹਿਬ, 1979 ਤੋਂ ਬਾਅਦ ਕਿਹੜੀ ਬਿੱਲੀ ਛਿੱਕ ਗਈ ਸੀ? ਤੁਸੀਂ ਲਗਾਤਾਰ 15 ਸਾਲ ਮੁੱਖ ਮੰਤਰੀ ਰਹੇ ਹੋ। ਸਪੀਕਰ ਸਾਹਿਬ, ਮੇਰੀ ਆਦਰ ਸਹਿਤ ਬੇਨਤੀ ਹੈ, ਸਾਲ 2015 ਵਿੱਚ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸਰਕਾਰ ਵੱਲੋਂ ਸੁਪਰੀਮ ਕੋਰਟ ਵਿੱਚ ਦੁਬਾਰਾ ਪਟੀਸ਼ਨ ਦਾਖਲ ਕੀਤੀ ਜਾਂਦੀ ਹੈ....(ਵਿਘਨ)

**ਮਾਲ ਤੇ ਮੁੜ ਵਸੇਬਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਪਹਿਲਾਂ ਵੀ ਰਿਕਾਰਡਿੰਗਜ਼ ਕਰਦੇ ਰਹੇ ਹਨ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਮੈਂ ਹੁਣ ਵੀ ਰਿਕਾਰਡਿੰਗ ਕਰ ਰਿਹਾ ਹਾਂ। ਮੇਰਾ ਮੋਬਾਇਲ ਰਿਕਾਰਡਿੰਗ ਤੇ ਹੈ।

**Mr. Speaker :** Please sit down.

**ਮਾਲ ਤੇ ਮੁੜ ਵਸੇਬਾ ਮੰਤਰੀ :** ਇਨ੍ਹਾਂ ਨੂੰ ਪਾਣੀਆਂ ਨਾਲ ਕੋਈ ਮਤਲਬ ਨਹੀਂ......

**ਸਰਦਾਰ ਸਿਮਰਜੀਤ ਸਿੰਘ ਬੈਂਸ :** ਪਾਣੀਆਂ ਨਾਲ ਸਿਰਫ ਤੁਹਾਨੂੰ ਹੀ ਮਤਲਬ ਹੈ?

**ਮਾਲ ਤੇ ਮੁੜ ਵਸੇਬਾ ਮੰਤਰੀ :** ਮੈਂ ਹੁਣ ਜਿਹੜੀ ਬੇਨਤੀ ਕਰਨ ਲੱਗਿਆਂ ਹਾਂ, ਇਹ ਦੇਖੋ ਹਾਊਸ ਨੂੰ ਕਿਵੇਂ ਮਿਸਲੀਡ ਕਰ ਰਹੇ ਹਨ। ਜਿਹੜੀ ਟੀਮ ਨੇ ਪੰਜਾਬ ਨੂੰ ਸੁਪਰੀਮ ਕੋਰਟ ਵਿੱਚ ਰਿਪ੍ਰੈਜੈਂਟ ਕੀਤਾ ਹੈ, ਸ਼੍ਰੀ ਰਾਮ ਜੇਠ ਮਲਾਨੀ ਅਤੇ ਸ਼੍ਰੀ ਹਰੀਸ਼ ਸਾਲਵੇ, ਦੋ ਟਾਪ ਦੇ ਵਕੀਲਾਂ ਨੇ ਕੇਸ ਰੀਪ੍ਰੈਜੈਂਟ ਕੀਤਾ ਹੈ।

**Mr. Speaker :** I agree.

**ਮਾਲ ਤੇ ਮੁੜ ਵਸੇਬਾ ਮੰਤਰੀ :** ਸਾਡਾ ਕੇਸ ਟੌਪ ਦੇ ਵਕੀਲਾਂ ਨੇ ਰਿਪ੍ਰੈਜੈਂਟ ਕੀਤਾ ਹੈ। ਇਹ ਏ.ਜੀ. ਨੂੰ ਐਵੇਂ ਹੀ ਵਿੱਚ ਖਿੱਚੀ ਜਾਂਦੇ ਹਨ। ਇਨ੍ਹਾਂ ਨੇ ਆਪਣੀ ਖ਼ਬਰ ਬਣਾਉਣੀ ਹੈ। ਹੁਣ ਹਰ ਗੱਲ ਤੇ ਬੋਲਣਾ... (ਵਿਘਨ)... ਕੀ ਇਕੱਲੇ ਇਹੀ ਮਾਂ ਦੇ ਪੁੱਤ ਇਮਾਨਦਾਰ ਆਏ ਹਨ ਅਤੇ ਬਾਕੀ ਵਿਧਾਨ ਸਭਾ ਵਿੱਚ ਸਾਰੇ ਬੇਈਮਾਨ ਹੀ ਬੈਠੇ ਹਨ? (ਵਿਘਨ)(ਸ਼ੋਰ) ਸਪੀਕਰ ਸਾਹਿਬ, ਕੀ ਤੁਸੀਂ ਵੀ ** ** ਟੀਮ ਰੱਖੀ ਹੋਈ ਹੈ? (ਵਿਘਨ) ਇਹ ਕੋਈ ਚੱਜ ਦੀ ਗੱਲ ਕਰ ਦੇਣ। ਕੋਈ ਚੰਗੀ ਗੱਲ ਦੀ ਸਲਾਹ ਦੇ ਦੇਣ। (ਵਿਘਨ) ਫਿਰ ਇਨ੍ਹਾਂ ਨੂੰ ਜੀ ਆਇਆਂ ਹੈ। (ਵਿਘਨ)

**ਮਾਨਯੋਗ ਸਪੀਕਰ:** ਇਹ ਲਫਜ਼ ਐਕਸਪੰਜ ਕਰ ਦੇਣਾ ਜੀ। (ਵਿਘਨ)(ਸ਼ੋਰ) ਤੁਸੀਂ ਵੀ ਕਲੋਜ਼ ਕਰੋ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਲੱਗ ਜਾਣਾ ਹੈ...... (ਵਿਘਨ)(ਸ਼ੋਰ)

**ਮਾਲ ਤੇ ਮੁੜ ਵਸੇਬਾ ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਦਾ ਤਾਂ ਪਤਾ ਹੀ ਕੁਝ ਨਹੀਂ ਹੈ। ਇਹ ਕਦੇ ਕਾਂਗਰਸ ਪਾਰਟੀ ਵਿੱਚ, ਕਦੇ ਅਵਾਜ਼-ਏ -ਪੰਜਾਬ ਵਿੱਚ, ਕਦੇ ਕੇਜਰੀਵਾਲ ਕੋਲ ਅਤੇ ਕਦੇ ਕਿਸੇ ਹੋਰ ਕੋਲ ਜਾਂਦੇ ਹਨ..(ਵਿਘਨ)(ਸ਼ੋਰ) ...** **

---

** Expunged as ordered by the Chair.

**ਸਰਦਾਰ ਸਿਮਰਜੀਤ ਸਿੰਘ ਬੈਂਸ:** ** ** (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਵੀ ਕਲੋਜ਼ ਕਰੋ ਜੀ। (ਵਿਘਨ) (ਸ਼ੋਰ) Nothing should be recorded. Kalia Ji...

(ਇਸ ਸਮੇਂ ਮਾਲ ਤੇ ਮੁੜ ਵਸੇਬਾ ਮੰਤਰੀ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ, ਅਜ਼ਾਦ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਇੱਕ ਦੂਜੇ ਬਾਰੇ ** ** ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਮਾਨਯੋਗ ਸਪੀਕਰ:** ਮਨੋਰੰਜਨ ਕਾਲੀਆ ਜੀ। ਸਿਰਫ ਦੋ ਮਿੰਟ ਲਈ ਬੋਲਣਾ ਹੈ।

**ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ):** ਮਾਨਯੋਗ ਸਪੀਕਰ ਸਾਹਿਬ, ਮੈਂ ਪਾਰਟੀ ਦੇ ਟਾਈਮ ਤੇ ਬੋਲਣਾ ਹੈ। (ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਪਹਿਲਾਂ ਮੇਰੀ ਗੱਲ ਪੂਰੀ ਹੋ ਲੈਣ ਦਿਉ।

**ਮਾਨਯੋਗ ਸਪੀਕਰ:** ਤੁਹਾਡੀ ਗੱਲ ਹੋ ਗਈ ਹੈ। ਤੁਹਾਡਾ ਪੁਆਇੰਟ ਆ ਗਿਆ ਹੈ। (ਵਿਘਨ)

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਮੇਰੀ ਪਾਰਟੀ ਦਾ ਪੂਰਾ ਟਾਈਮ ਹੈ। ਮੈਂ ਪਾਰਟੀ ਦਾ ਟਾਈਮ ਲੈਣਾ ਹੈ।

(ਇਸ ਸਮੇਂ ਸਰਦਾਰ ਸਿਮਰਜੀਤ ਸਿੰਘ ਬੈਂਸ, ਅਜ਼ਾਦ ਮੈਂਬਰ ਆਪਣੀ ਸੀਟ ਤੇ ਖੜ੍ਹੇ ਸਨ ਅਤੇ ਬੋਲਣ ਲਈ ਸਮੇਂ ਦੀ ਹੋਰ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਤੁਹਾਡਾ ਪੁਆਇੰਟ ਆ ਗਿਆ ਹੈ। ਹਾਂ ਜੀ, ਕਾਲੀਆ ਜੀ, ਬੋਲੋ। (ਵਿਘਨ)

**ਮਾਲ ਤੇ ਮੁੜ ਵਸੇਬਾ ਮੰਤਰੀ:** ਸਪੀਕਰ ਸਾਹਿਬ, ਮੈਂ, for the record of the House ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ (ਸਰਦਾਰ ਸਿਮਰਜੀਤ ਸਿੰਘ ਬੈਂਸ ਵੱਲ ਇਸ਼ਾਰਾ) ਇਸ ਹੱਦ ਤੱਕ ਮਿਸਲੀਡ ਕੀਤਾ ਹੈ, I am submitting the names of 8 lawyers who are representing Punjab,

** Not recorded as ordered by the Chair.

[ ਮਾਲ ਤੇ ਮੁੜ ਵਸੇਬਾ ਮੰਤਰੀ ]

ਜਿਹੜੇ ਬਹੁਤ ਡੂੰਘਾਈ ਨਾਲ ਤੇ ਬਹੁਤ ਗਹਿਰਾਈ ਨਾਲ ਕੇਸ ਨੂੰ ਵੇਖ ਰਹੇ ਹਨ, ਜਿਹੜੇ ਸਭ ਤੋਂ ਵਧੀਆ ਵਕੀਲ ਸਨ, ਉਨ੍ਹਾਂ ਨੂੰ ਕੇਸ ਦਿੱਤਾ ਗਿਆ ।(ਵਿਘਨ)(ਸ਼ੋਰ) ਉਨ੍ਹਾਂ ਨੂੰ ਪੰਜਾਬ ਸਰਕਾਰ ਅਦਾਇਗੀ ਦਿੰਦੀ ਹੈ....

**Mr. Speaker:** I agree with you. (Interruptions)

**ਮਾਲ ਤੇ ਮੁੜ ਵਸੇਬਾ ਮੰਤਰੀ:** ਫਿਰ ਇਹ ਹਾਊਸ ਨੂੰ ਕਿਉਂ ਮਿਸਲੀਡ ਕਰ ਰਹੇ ਹਨ ਜੀ? (ਵਿਘਨ)

**ਮਾਨਯੋਗ ਸਪੀਕਰ:** ਉਹ ਆਪਣੀ ਗੱਲ ਕਹਿ ਤਾਂ ਸਕਦੇ ਹਨ ਜੀ। ਹਾਂ ਜੀ, ਕਾਲੀਆ ਜੀ। ਦੋ ਮਿੰਟ ਸਿਰਫ1।

(ਇਸ ਸਮੇਂ ਵੀ ਸਰਦਾਰ ਸਿਮਰਜੀਤ ਸਿੰਘ ਬੈਂਸ, ਅਜ਼ਾਦ ਮੈਂਬਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ** ** ਬੋਲ ਰਹੇ ਸਨ।)

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਮੇਰੀ ਪਾਰਟੀ ਦਾ ਪੂਰਾ ਟਾਈਮ ਹੈ ਜੀ। ਮੈਨੂੰ ਉਸ ਦੇ ਪ੍ਰੋਪੋਰਸ਼ਨੇਟਲੀ ਹੀ ਟਾਈਮ ਮਿਲਣਾ ਚਾਹੀਦਾ ਹੈ। ਇਹ ਅਹਿਮ ਮਸਲਾ ਹੈ, ਪੰਜਾਬ ਦੇ ਪਾਣੀਆਂ ਦਾ ਮਸਲਾ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੇਰੀ ਗੱਲ ਤਾਂ ਪੂਰੀ ਹੋ ਲੈਣ ਦਿਉ। ਮੈਨੂੰ ਆਪਣੀ ਗੱਲ ਪੂਰੀ ਕਰਨ ਦਿਉ।

**Mr. Speaker:** Please sit down now.

**ਸ਼੍ਰੀ ਮਨੋਰੰਜਨ ਕਾਲੀਆ:** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਮੈਂ ਆਭਾਰੀ ਹਾਂ ਕਿ ਜਿਹੜਾ ਮਤਾ ਲੀਡਰ ਆਫ ਦਿ ਹਾਊਸ ਨੇ ਲਿਆਂਦਾ ਹੈ ..... (ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਪਹਿਲਾਂ ਮੈਨੂੰ ਮੇਰਾ ਪੂਰਾ ਟਾਈਮ ਦਿਉ ।(ਵਿਘਨ)

**ਮਾਨਯੋਗ ਸਪੀਕਰ:** ਤੁਹਾਨੂੰ ਟਾਈਮ ਦੇ ਦਿੱਤਾ ਹੈ ਜੀ। (ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ਕਿਹੜਾ ਟਾਈਮ ਦਿੱਤਾ ਹੈ ਜੀ ਮੈਨੂੰ?

---

**Not recorded as ordered by the Chair.

**ਮਾਨਯੋਗ ਸਪੀਕਰ:** ਜਿੰਨੇ ਮਿੰਟ ਦਾ ਪਾਰਟੀ ਦਾ ਟਾਈਮ ਬਣਦਾ ਸੀ, ਉਹ ਮੈਂ ਦੇ ਦਿੱਤਾ ਹੈ।

(ਇਸ ਸਮੇਂ ਵੀ ਸਰਦਾਰ ਸਿਮਰਜੀਤ ਸਿੰਘ ਬੈਂਸ, ਅਜ਼ਾਦ ਮੈਂਬਰ ਆਪਣੀ ਸੀਟ ਤੇ ਖੜ੍ਹੇ ਹੋ ਕੇ ** ** ਬੋਲ ਰਹੇ ਸਨ।)

**ਸ਼੍ਰੀ ਮਨੋਰੰਜਨ ਕਾਲੀਆ:** ਮਾਨਯੋਗ ਸਪੀਕਰ ਸਾਹਿਬ, ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਜੀ ਜਿਹੜਾ ਮਤਾ ਲੈ ਕੇ ਆਏ ਹਨ, ਮੈਨੂੰ ਉਸ ਤੇ ਬੋਲਣ ਲਈ ਸਮਾਂ ਦੇਣ ਤੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਇਸ ਮਤੇ ਦੁਆਰਾ ਇਹ ਹਾਊਸ ਸਰਕਾਰ ਨੂੰ ਔਰ ਅਫ਼ਸਰ ਸਾਹਿਬਾਨ ਨੂੰ ਡਾਇਰੈਕਸ਼ਨ ਦਿੰਦਾ ਹੈ ਕਿ ਤੁਹਾਡੇ ਦੁਆਰਾ ਐਸ.ਵਾਈ.ਐਲ. ਕੈਨਾਲ ਦੀ ਜ਼ਮੀਨ ਕਿਸੇ ਨੂੰ ਹੈਂਡ ਓਵਰ ਨਾ ਕੀਤੀ ਜਾਵੇ ਔਰ ਨਹਿਰ ਨਾ ਬਣਾਈ ਜਾਵੇ। (ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੈਨੂੰ ਆਪਣਾ ਪੂਰਾ ਸਮਾਂ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਪਲੀਜ਼, ਹੁਣ ਬੈਠ ਜਾਵੋ।

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਇਹ ਮਤਾ ਬਹੁਤ ਅਹਿਮ ਹੈ ਔਰ ਇਹ ਹਦਾਇਤ ਹੈ ਕਿ ਪੰਜਾਬ ਦੇ ਹਿੱਤਾਂ ਤੇ..... (ਵਿਘਨ) ਇਸ ਮਤੇ ਰਾਹੀਂ ਸਰਕਾਰ ਨੂੰ ਪੰਜਾਬ ਦੇ ਹਿੱਤਾਂ ਤੇ ਪਹਿਰਾ ਦੇਣ ਦੀ ਹਦਾਇਤ ਕੀਤੀ ਗਈ ਹੈ। ਪੰਜਾਬ ਦੀ ਕਿਸਾਨੀ ਤੇ ਪਹਿਰਾ ਦੇਣ ਦੇ ਲਈ ਸਰਕਾਰ ਨੂੰ ਅਤੇ ਅਫ਼ਸਰਾਂ ਨੂੰ ਹਦਾਇਤ ਦਿੱਤੀ ਗਈ ਹੈ...

(ਇਸ ਸਮੇਂ ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਵੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ** ** ਬੋਲ ਰਹੇ ਸਨ ।)

**ਮਾਨਯੋਗ ਸਪੀਕਰ:** ਨਹੀਂ ਜੀ। ਮੈਂ ਤੁਹਾਨੂੰ ਸੁਣ ਲਿਆ ਹੈ। ਤੁਹਾਡਾ ਪੁਆਇੰਟ ਵੀ ਆ ਗਿਆ ਹੈ। ਹੁਣ ਤੁਸੀਂ ਬੈਠ ਜਾਵੋ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਸਾਡਾ ਕਿਹੜਾ ਪੁਆਇੰਟ ਆ ਗਿਆ? (ਵਿਘਨ)

---

**Not recorded as ordered by the Chair.

**ਮਾਨਯੋਗ ਸਪੀਕਰ:** ਜਦੋਂ ਸਮਾਂ ਹੈ ਹੀ ਨਹੀਂ। ਮੈਂ ਮਤਾ ਪਾਸ ਵੀ ਕਰਵਾਉਣਾ ਹੈ। ਹਾਂ ਜੀ, ਕਾਲੀਆ ਜੀ, ਬੋਲੋ।

(ਇਸ ਸਮੇਂ ਸਰਦਾਰ ਸਿਮਰਜੀਤ ਸਿੰਘ ਬੈਂਸ ਆਜ਼ਾਦ ਮੈਂਬਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਲਗਾਤਾਰ ** ** ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**Mr. Speaker:** Nothing should be recorded. ਹੁਣ ਕੁਝ ਰਿਕਾਰਡ ਤੇ ਤਾਂ ਨਹੀਂ ਆ ਰਿਹਾ। ਪਲੀਜ਼, ਬੈਠ ਜਾਵੋ।

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਸਾਡੇ ਕੋਲ ਸਰਪਲੱਸ ਪਾਣੀ ਹੀ ਨਹੀਂ ਹੈ ਜੋ ਕਿ ਕਿਸੇ ਹੋਰ ਸੂਬੇ ਨੂੰ ਦਿੱਤਾ ਜਾ ਸਕੇ।

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਬਿਨਾਂ ਇਜਾਜ਼ਤ ਤੋਂ ਆਪਣੀ ਸੀਟ ਤੇ ਖੜ੍ਹੇ ਹੋ ਕੇ ** ** ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਪਲੀਜ਼, ਬੈਠ ਜਾਵੋ। ਹੁਣ ਬੈਠ ਜਾਵੋ।

**ਸ਼੍ਰੀ ਮਨੋਰੰਜਨ ਕਾਲੀਆ:** ਮਾਨਯੋਗ ਸਪੀਕਰ ਸਾਹਿਬ, ਅੱਜ ਪੰਜਾਬੀ ਸੂਬਾ ਬਣੇ ਨੂੰ 50 ਵਰ੍ਹੇ ਹੋ ਗਏ ਹਨ। ਪੰਜਾਬ ਨੇ ਪਹਿਲੀ ਨਵੰਬਰ, 1966 ਨੂੰ ਆਪਣੇ ਪੰਜਾਹ ਵਰ੍ਹੇ ਪੂਰੇ ਕੀਤੇ ਹਨ। ਉਦੋਂ ਤਿੰਨ ਸਟੇਟਾਂ ਬਣੀਆਂ ਸਨ, ਹਰਿਆਣਾ, ਪੰਜਾਬ ਅਤੇ ਹਿਮਾਚਲ ਪ੍ਰਦੇਸ਼। ਇਨ੍ਹਾਂ ਪੰਜਾਹ ਵਰ੍ਹਿਆਂ ਵਿੱਚ ਪਾਣੀ ਦੀ ਵੰਡ ਨੂੰ ਲੈ ਕੇ ਕਈ ਫੈਸਲੇ ਕੀਤੇ ਗਏ। ਸੰਨ 1976 ਵਿੱਚ ਅਤੇ 31 ਦਸੰਬਰ, 1981 ਨੂੰ ਪੰਜਾਬ ਅਤੇ ਹਰਿਆਣਾ ਸਟੇਟਾਂ ਦੇ ਦੋਵੇਂ ਮੁੱਖ ਮੰਤਰੀਆਂ ਦਾ ਉਸ ਸਮੇਂ ਦੇ ਪ੍ਰਧਾਨ ਮੰਤਰੀ ਨੇ ਫੈਸਲਾ ਕਰਵਾਇਆ।

(ਇਸ ਸਮੇਂ ਵੀ ਸਰਦਾਰ ਸਿਮਰਜੀਤ ਸਿੰਘ ਬੈਂਸ, ਅਜ਼ਾਦ ਮੈਂਬਰ ਬਿਨਾਂ ਇਜ਼ਾਜਤ ਤੋਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਸਮੇਂ ਦੀ ਮੰਗ ਕਰ ਰਹੇ ਸਨ ਅਤੇ ** ** ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਨਹੀਂ ਜੀ। ਬੈਠ ਜਾਉ ਜੀ। ਹਾਊਸ ਦੀ ਕੋਈ ਮਰਿਆਦਾ ਹੁੰਦੀ ਹੈ। ਕੰਮ ਕਰਨ ਦਾ ਕੋਈ ਪ੍ਰੋਸੀਜਰ ਹੁੰਦਾ ਹੈ। (ਵਿਘਨ)

---

**Not recorded as ordered by the Chair.

**ਸ਼੍ਰੀ ਮਨੋਰੰਜਨ ਕਾਲੀਆ:** ਸਾਲ 1985 ਦੇ ਵਿੱਚ ਰਾਜੀਵ-ਲੌਂਗੋਵਾਲ ਅਕਾਰਡ ਹੋਇਆ। (ਵਿਘਨ)

**ਮਾਨਯੋਗ ਸਪੀਕਰ:** ਸਿਰਫ ਕਾਲੀਆ ਜੀ ਦੀ ਸਪੀਚ ਰਿਕਾਰਡ ਕਰਨੀ ਹੈ।

**ਸ਼੍ਰੀ ਮਨੋਰੰਜਨ ਕਾਲੀਆ:** ਲੇਕਿਨ ਪਾਣੀਆਂ ਦਾ ਮਸਲਾ ਹੱਲ ਨਹੀਂ ਹੋਇਆ। ਅੱਜ ਵੀ ਅਸੀਂ ਸਾਲ 1966 ਤੋਂ ਲੈ ਕੇ ਉਥੇ ਹੀ ਖੜ੍ਹੇ ਹਾਂ, ਚਾਹੇ ਇਹ ਪਾਣੀਆਂ ਦਾ ਮਸਲਾ ਹੋਵੇ, ਚਾਹੇ ਸਟੇਟ ਲਈ ਅਲੱਗ ਕੈਪੀਟਲ ਬਣਾਉਣ ਦਾ ਮਸਲਾ ਹੋਵੇ। ......

(ਇਸ ਸਮੇਂ ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਹੋਏ ਬਿਨਾਂ ਇਜਾਜ਼ਤ ** ** ਬੋਲ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ)।

**ਸ਼੍ਰੀ ਮਨੋਰੰਜਨ ਕਾਲੀਆ:** 50 ਸਾਲਾਂ ਤੋਂ ਬਾਅਦ ਵੀ ਮਸਲੇ ਉਥੇ ਹੀ ਲਟਕ ਰਹੇ ਹਨ ਕਿਉਂਕਿ ਨਿਰਣਾ ਨਾ ਕਰਨਾ ਜਾਂ ਨਿਰਣੇ ਨੂੰ ਲਟਕਾਉਣਾ ਵੀ ਇਕ ਤਰ੍ਹਾਂ ਗਲਤ ਨਿਰਣਾ ਹੀ ਹੁੰਦਾ ਹੈ। ਇਸੇ ਲਈ ਉਹ ਹੁਣ ਨਾਸੂਰ ਬਣ ਗਿਆ ਹੈ। ਜਿਹੜੀ ਚੀਜ਼ ਪੰਜਾਬ ਕੋਲ ਹੈ ਹੀ ਨਹੀਂ, ਉਹ ਕਹਿੰਦੇ ਹਨ ਕਿ ਤੁਸੀਂ ਦਿਓ। ਹੁਣ ਜੇਕਰ ਆਪਾਂ ਕਿਸੇ ਵਿਅਕਤੀ ਨੂੰ ਕਹੀਏ ਕਿ 100 ਰੁਪਿਆ ਦੇ ਅਤੇ ਉਹ ਕਹੇ ਕਿ ਮੇਰੇ ਪੱਲੇ ਹੀ ਕੁਝ ਨਹੀਂ ਤਾਂ ਫਿਰ ਆਪਾਂ ਉਸ ਨੂੰ ਕਹੀਏ ਕਿ ਤੈਨੂੰ ਕਾਨੂੰਨ ਕਹਿੰਦਾ ਹੈ ਤੂੰ 100 ਰੁਪਿਆ ਦੇ, ਅਜਿਹਾ ਕਹਿਣਾ ਹੀ ਗਲਤ ਹੈ। ਸੋ, ਇਹ ਚੀਜ਼ ਕਦੇ ਵੀ ਇੰਪਲੀਮੈਂਟ ਨਹੀਂ ਹੋ ਸਕਦੀ। ਇਸ ਲਈ ਕੌਣ ਜ਼ਿੰਮੇਵਾਰ ਹੈ? (ਵਿਘਨ..ਸ਼ੋਰ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ** ** (ਵਿਘਨ..ਸ਼ੋਰ)

**Mr. Speaker:** Now he is on his legs. Please sit down. (ਵਿਘਨ..ਸ਼ੋਰ) ਮੈਂ ਕਿਹਾ ਜੀ ਬੈਠ ਜਾਓ। ਜਦੋਂ ਇੱਕ ਵਾਰ ਕਿਹਾ ਜਾਵੇ ਤਾਂ ਬੈਠ ਜਾਇਆ ਕਰੋ। (ਵਿਘਨ..ਸ਼ੋਰ)

---

** ** Expunged as ordered by the Chair.

**ਸਰਦਾਰ ਸਿਮਰਜੀਤ ਸਿੰਘ ਬੈਂਸ:** ** ** (ਵਿਘਨ..ਸ਼ੋਰ)

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਇਸ ਗੱਲ ਦਾ ਜ਼ਿੰਮੇਵਾਰ ਕੌਣ ਹੈ? ਇੱਕ ਤਾਂ ਉਸ ਵਕਤ ਦੇ ਪ੍ਰਧਾਨ ਮੰਤਰੀ ਇਸ ਵਾਸਤੇ ਜ਼ਿੰਮੇਵਾਰ ਹਨ ਜਿਨ੍ਹਾਂ ਨੇ ਮਸਲੇ ਲਟਕਾਏ ਅਤੇ ਇਸ ਢੰਗ ਨਾਲ ਲਟਕਾਏ ਕਿ ਇਹ ਮਸਲੇ ਹੱਲ ਹੀ ਨਹੀਂ ਹੋਣ ਦਿੱਤੇ। ਲੇਕਿਨ ਮੈਂ ਇਸ ਮਾਮਲੇ ਦੇ ਮੂਲ ਵਿੱਚ ਜਾਣਾ ਚਾਹੁੰਦਾ ਹਾਂ। ਮੈਂ ਇਸ ਪਾਣੀ ਦੀ ਸਮੱਸਿਆ ਦੇ ਮੂਲ ਵਿੱਚ ਜਾਣਾ ਚਾਹੁੰਦਾ ਹਾਂ ਕਿ ਜਦੋਂ ਪੰਜਾਬ ਸਟੇਟ ਬਣੀ, ਉਸ ਤੋਂ ਪਹਿਲਾਂ ਹੀ ਸਾਡਾ ਪਾਣੀ ਲੁੱਟਿਆ ਜਾ ਚੁੱਕਾ ਸੀ। (ਵਿਘਨ..ਸ਼ੋਰ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ** ** (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਪਲੀਜ਼ ਬੈਠ ਜਾਓ। (ਵਿਘਨ..ਸ਼ੋਰ)

(ਇਸ ਸਮੇਂ ਅਜ਼ਾਦ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਬਿਨਾਂ ਇਜਾਜ਼ਤ ਤੋਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਇਸ ਨੂੰ ਸੈਟਲ ਕਰੋ। ਇਸ ਤਰ੍ਹਾਂ ਠੀਕ ਨਹੀਂ ਲਗਦਾ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਕੇਵਲ ਕਾਲੀਆ ਜੀ ਦੀ ਸਪੀਚ ਹੀ ਰਿਕਾਰਡ ਕੀਤੀ ਜਾਵੇ। ਇਨ੍ਹਾਂ ਤੋਂ ਇਲਾਵਾ ਕੁਝ ਵੀ ਰਿਕਾਰਡ ਨਾ ਕੀਤਾ ਜਾਵੇ।

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਜਦੋਂ ਪੰਜਾਬੀ ਸੂਬਾ ਬਣਿਆ (ਵਿਘਨ..ਸ਼ੋਰ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ** **

**ਮਾਨਯੋਗ ਸਪੀਕਰ:** ਨਹੀਂ, ਤੁਸੀਂ ਬੈਠ ਜਾਓ, ਮੈਂ ਹੁਣ ਮਤਾ ਪਾਸ ਕਰਵਾਉਣਾ ਹੈ। ਮੈਂ ਤੁਹਾਨੂੰ 2 ਦੀ ਬਜਾਏ 5 ਮਿੰਟ ਦੇ ਦਿੱਤੇ ਹਨ। ਕਾਲੀਆ ਜੀ, ਤੁਸੀਂ ਬੋਲੋ ਜੀ। (ਵਿਘਨ..ਸ਼ੋਰ)

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਪੰਜਾਬੀ ਸੂਬਾ ਬਣਨ ਤੋਂ ਪਹਿਲਾਂ ਹੀ ਸਾਡਾ ਪਾਣੀ ...(ਵਿਘਨ...ਸ਼ੋਰ)

---

**Not recorded as ordered by the Chair.

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਇਸ ਤਰ੍ਹਾਂ ਚੰਗਾ ਨਹੀਂ ਲੱਗਦਾ, ਜੇਕਰ ਇਹ (ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ) ਆਪਣੀਆਂ ਦਲੀਲਾਂ ਵਿੱਚ ਇਹੋ ਜਿਹੀਆਂ ਗੱਲਾਂ ਨਾ ਲੈਣ ਤਾਂ ਠੀਕ ਹੋਵੇਗਾ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਨਹੀਂ ਜੀ, ਇਨ੍ਹਾਂ ਦੀਆਂ ਦਲੀਲਾਂ ਰਿਕਾਰਡ ਨਹੀਂ ਹੋ ਰਹੀਆਂ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਰਿਕਾਰਡ ਦੀ ਗੱਲ ਨਹੀਂ ਕਰ ਰਿਹਾ, ਮੈਂ ਤਾਂ ਇਹ ਕਹਿ ਰਿਹਾ ਹਾਂ ਕਿ ਇਨ੍ਹਾਂ ਨੇ ਜਿੰਨਾ ਬੋਲਣਾ ਸੀ, ਬੋਲ ਲਿਆ। ਇਨ੍ਹਾਂ ਦੀ ਗੱਲ ਸਭ ਨੇ ਸੁਣੀ ਹੈ, ਬਿਨਾਂ ਆਗਿਆ ਤੋਂ ਬੋਲੀ ਜਾਣਾ ਚੰਗਾ ਨਹੀਂ ਲਗਦਾ। ਇੰਨਾ ਸੀਰੀਅਸ ਇਸ਼ੂ ਹੈ, ਜੋ ਕਿ ਪੰਜਾਬ ਨਾਲ ਸਬੰਧਿਤ ਹੈ। ਪੰਜਾਬ ਦਾ ਭਵਿੱਖ ਦਾਅ ਤੇ ਲੱਗਿਆ ਹੈ। ਇਨ੍ਹਾਂ (ਸਰਦਾਰ ਸਿਮਰਜੀਤ ਸਿੰਘ ਬੈਂਸ ਵੱਲ ਇਸ਼ਾਰਾ) ਨੂੰ ਪਤਾ ਨਹੀਂ ਕਿ ਇਸ ਕੇਸ ਦੇ ਵਕੀਲ ਕੌਣ ਹਨ ? ਜਿਹੜੇ ਵਕੀਲਾਂ ਨੇ ਇਸ ਕੇਸ ਸਬੰਧੀ ਬਹਿਸ ਕੀਤੀ ਹੈ, ਉਹ ਟਾਪ ਦੇ ਵਕੀਲ ਹਨ। ਮੈਂ ਖੁਦ ਉਨ੍ਹਾਂ ਨਾਲ ਡਿਸਕਸ ਕਰਕੇ ਆਇਆ ਹਾਂ। (ਵਿਘਨ..ਸ਼ੋਰ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ** ** (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਤੁਸੀਂ 12.20 ਵਜੇ ਤੇ ਬੋਲਣਾ ਸ਼ੁਰੂ ਕੀਤਾ ਸੀ ਅਤੇ 12.26 ਵਜੇ ਤੱਕ ਤੁਹਾਨੂੰ ਸਮਾਂ ਦਿੱਤਾ ਗਿਆ ਹੈ। ਇਸ ਕਰਕੇ ਇਹ ਗੱਲ ਨਹੀਂ ਹੈ ਕਿ ਮੈਂ ਤੁਹਾਨੂੰ ਟਾਈਮ ਨਹੀਂ ਦਿੱਤਾ। ਮੇਰੀ ਬੇਨਤੀ ਸੁਣ ਲਓ। ਮੇਰੀ ਇਕ ਗੱਲ ਸੁਣ ਲਓ। Please, sit down. ਮੇਰੀ ਇਹ ਆਖਰੀ ਵਾਰਨਿੰਗ ਹੈ, otherwise I will have to call your name. Please, sit down.

**ਸਰਦਾਰ ਸਿਮਰਜੀਤ ਸਿੰਘ ਬੈਂਸ:** ਤੁਸੀਂ ਕੀ ਕਰੋਗੇ?

**ਮਾਨਯੋਗ ਸਪੀਕਰ:** ਜੋ ਮੈਂ ਕਰ ਸਕਦਾ ਹਾਂ, ਕਰਾਂਗਾ। You are challenging the Chair. Please, go to your seat. ……(Interruptions)……

---

** Expunged as per ruling dated 13.3.2013

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਨ੍ਹਾਂ ਸੱਚ ਦੇ ਪੁਜਾਰੀਆਂ (ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਵੱਲ ਇਸ਼ਾਰਾ) ਨੇ ਉਨ੍ਹਾਂ ਨਾਲ ਵੀ ਸੌਦਾ ਕਰਨ ਦੀ ਕੋਸ਼ਿਸ਼ ਕੀਤੀ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਜਿਹੜੇ ਅੱਜ ਆਏ ਨਹੀਂ ਹਨ। ਇਨ੍ਹਾਂ ਨੇ ਇੱਕ ਹੋਰ ਪਾਰਟੀ ਨਾਲ ਵੀ ਸੌਦਾ ਕੀਤਾ ਸੀ, ਅੱਜ ਇਥੇ ਉਨ੍ਹਾਂ ਦੇ ਖਿਲਾਫ ਬੋਲ ਰਹੇ ਹਨ। ਇਨ੍ਹਾਂ ਦਾ ਸੌਦਾ ਸਿਰੇ ਨਹੀਂ ਚੜ੍ਹਿਆ ਤੇ ਰੌਲਾ ਪਾ ਰਹੇ ਹਨ। ਸਰ, ਇਨ੍ਹਾਂ ਦੇ ਮਤਿਆਂ ਦਾ ਕਾਹਦਾ ਵਜੂਦ ਹੈ? ਕੀ ਇਨ੍ਹਾਂ ਦਾ ਐਕਟ ਹੈ ਤੇ ਕੀ ਇਨ੍ਹਾਂ ਦਾ ਪਿਛੋਕੜ ਹੈ? ਇਨ੍ਹਾਂ ਦੀਆਂ ** ** ਵਾਲੀਆਂ ਗੱਲਾਂ ਹਨ। ਉਥੇ ਸੌਦੇ ਕਰਦੇ ਫਿਰਦੇ ਹਨ। (ਵਿਘਨ...ਸ਼ੋਰ)

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਪੰਜਾਬੀ ਸੂਬਾ ਬਣਨ ਤੋਂ ਪਹਿਲਾਂ ਹੀ ਪੰਜਾਬ ਦੇ ਪਾਣੀ ਲੁੱਟੇ ਜਾ ਚੁੱਕੇ ਸਨ। (ਵਿਘਨ...ਸ਼ੋਰ).....

**ਮਾਨਯੋਗ ਸਪੀਕਰ:** (ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ, ਅਜ਼ਾਦ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਤੁਸੀਂ ਆਪਣੀ ਬੇਇਜ਼ਤੀ ਆਪ ਕਰਵਾ ਰਹੇ ਹੋ। Please, sit down now. (ਵਿਘਨ...ਸ਼ੋਰ)

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, 1947 ਦੇ ਵਿੱਚ ਜਦੋਂ ਦੇਸ਼ ਆਜ਼ਾਦ ਹੋਇਆ ਤਾਂ ਪੰਜਾਬ ਦੋ ਹਿੱਸਿਆਂ ਵਿੱਚ ਵੰਡਿਆ ਗਿਆ। ਈਸਟ ਪੰਜਾਬ ਭਾਰਤ ਦਾ ਹਿੱਸਾ ਬਣਿਆ। (ਵਿਘਨ...ਸ਼ੋਰ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਟਾਈਮ ਦਿਓ।

**Mr. Speaker:** No time. Please sit down. ਕਮ-ਜ਼-ਕਮ ਚੇਅਰ ਦਾ ਤਾਂ ਪਤਾ ਹੋਣਾ ਚਾਹੀਦਾ ਹੈ ਕਿ ਚੇਅਰ ਕੀ ਕਹਿ ਰਹੀ ਹੈ? ਚੇਅਰ ਦਾ ਕਿਸ ਤਰ੍ਹਾਂ ਮਾਣ ਸਤਿਕਾਰ ਕਰਨਾ ਹੈ, ਤੁਹਾਨੂੰ ਪਤਾ ਹੋਣਾ ਚਾਹੀਦਾ ਹੈ। (ਵਿਘਨ...ਸ਼ੋਰ) ਤੁਸੀਂ ਆਪਣੀ ਬੇਇਜ਼ਤੀ ਆਪ ਕਰਵਾ ਰਹੇ ਹੋ। Please, sit down now. Go to your seat. You are challenging the Chair. ਹਾਂ ਜੀ, ਕਾਲੀਆ ਜੀ, ਬੋਲੋ। ਸਿਰਫ ਕਾਲੀਆ ਸਾਹਿਬ ਦੀ ਹੀ ਸਪੀਚ ਰਿਕਾਰਡ ਕਰਨੀ ਹੈ, ਹੋਰ ਕੁਝ ਵੀ ਰਿਕਾਰਡ ਨਹੀਂ ਕਰਨਾ । (ਵਿਘਨ)(ਸ਼ੋਰ)

** Expunged as ordered by the Chair.

**ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਮੰਤਰੀ (ਸਰਦਾਰ ਸੋਹਣ ਸਿੰਘ ਠੰਡਲ):** ਇਹ ਸਪੀਕਰ ਸਾਹਿਬ ਦਾ ਆਦਰ ਨਹੀਂ ਕਰ ਰਹੇ , ਸੀ.ਐਮ ਸਾਹਿਬ ਦਾ ਆਦਰ ਨਹੀਂ ਕਰ ਰਹੇ ਹਨ।

**ਮਾਨਯੋਗ ਸਪੀਕਰ:** ਕੀ ਕਰਨ? ਇਨ੍ਹਾਂ ਵਿਚਾਰਿਆਂ ਨੂੰ ਸਦਨ ਦੇ ਪ੍ਰੋਸੀਜ਼ਰ ਦਾ ਹੀ ਨਹੀਂ ਪਤਾ ਹੈ। (ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਟਾਈਮ ਦਿਓ।

**ਮਾਨਯੋਗ ਸਪੀਕਰ:** ਕੋਈ ਸਮਾਂ ਨਹੀਂ ਹੈ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸਰ, ਕੋਈ ਡਿਸੀਪਲਿਨ ਇਨਫੋਰਸ ਕਰੋ ਤਾਂ ਕਿ ਹਾਊਸ ਦੀ ਮਰਿਆਦਾ ਬਣੀ ਰਹੇ। ਇਹ ਜਿਹੜਾ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ, ਇਸ ਬਾਰੇ ਸਮਝਿਆ ਜਾਵੇ ਕਿ ਅਸੀਂ ਇਸ ਤੇ ਇੱਕ ਮਤ ਹਾਂ ਅਤੇ ਪੰਜਾਬ ਦੀ ਰੱਖਿਆ ਕਰਨ ਵਿੱਚ ਵੀ ਅਸੀਂ ਸਾਰੇ ਇੱਕ ਮਤ ਹਾਂ। ਇਹ ਮੈਸੇਜ ਕਿਸ ਤਰ੍ਹਾਂ ਜਾਏਗਾ ਜੇਕਰ ਇਸੇ ਤਰ੍ਹਾਂ ਰੌਲਾ ਪਈ ਜਾਏਗਾ? ਇਹ ਸੈਸ਼ਨ ਕਾਲ ਕਰਨ ਦਾ ਪਰਪਜ਼ ਤਾਂ ਇਹੀ ਹੈ ਕਿ ਸਾਰੇ ਇੱਕ ਮਤ ਹੋਣ....

**ਸ਼੍ਰੀ ਮਨੋਰੰਜਨ ਕਾਲੀਆ:** ਮਾਨਯੋਗ ਸਪੀਕਰ ਸਾਹਿਬ, ਤੁਸੀਂ ਕੋਈ ਨਿਰਣਾ ਲਓ।

**ਸੰਸਦੀ ਮਾਮਲੇ ਮੰਤਰੀ:** (ਵਿਘਨ) ਸਪੀਕਰ ਸਾਹਿਬ, ਇਹ ਕੰਮ ਕੈਬਨਿਟ ਵੀ ਕਰ ਸਕਦੀ ਸੀ ਪਰ ਇਹ ਸੈਸ਼ਨ ਇਸ ਕਰਕੇ ਬੁਲਾਇਆ ਗਿਆ ਹੈ ਕਿਉਂਕਿ ਆਨਰੇਬਲ ਮੈਂਬਰਜ਼ ਜਿਹੜੇ ਹਨ, ਉਹ ਪੰਜਾਬ ਦੇ ਲੋਕਾਂ ਦੁਆਰਾ ਇਲੈਕਟਿਡ ਮੈਂਬਰ ਹਨ। ਕੋਈ ਹਲਕਾ ਇਸ ਤਰ੍ਹਾਂ ਦਾ ਨਹੀਂ ਹੈ ਜਿਥੇ ਡੇਢ ਲੱਖ ਤੋਂ ਘੱਟ ਵੋਟ ਹੋਵੇ, ਡੇਢ ਲੱਖ ਤੋਂ ਵੱਧ ਵੋਟਾਂ ਹਰ ਹਲਕੇ ਵਿੱਚ ਹਨ। ਜਨਤਾ ਦੀ ਰਾਏ ਲੈਣ ਵਾਸਤੇ elected House is the only source. ਇਹ ਸਾਰੇ ਪੰਜਾਬ ਦੀ ਰਾਏ ਹੈ, ਉਨ੍ਹਾਂ ਦੇ ਸਾਰੇ ਇਲੈਕਟਿਡ ਮੈਂਬਰ ਇਹ ਰਾਏ ਦੇ ਰਹੇ ਹਨ ਕਿ ਸਾਨੂੰ ਇਹ ਕਦਮ ਚੁੱਕਣਾ ਪੈ ਰਿਹਾ ਹੈ। ਤੁਸੀਂ (ਅਜ਼ਾਦ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਸਾਡੇ ਪੰਜਾਬ ਤੇ ਤਰਸ ਖਾਓ, ਪੰਜਾਬ ਦੀ ਮਰਿਆਦਾ ਨੂੰ ਖਰਾਬ ਨਾ ਕਰੋ ਔਰ ਬੜਾ ਦੁਖਾਂਤ ਪੰਜਾਬ ਨੇ ਬਰਦਾਸ਼ਤ ਕੀਤਾ ਹੈ। 15 ਸਾਲ

[ ਸੰਸਦੀ ਮਾਮਲੇ ਮੰਤਰੀ ]

ਪੰਜਾਬ ਨੇ ਇੰਨਾ ਵੱਡਾ ਦੁਖਾਂਤ ਬਰਦਾਸ਼ਤ ਕੀਤਾ ਹੈ। ਇਹ ਕਪੂਰੀ ਤੋਂ ਸ਼ੁਰੂ ਹੋਇਆ ਸੀ ਅਤੇ ਫਿਰ ਦੁਬਾਰਾ ਤੋਂ ਨਾ ਹੋਵੇ, ਇਸ ਗੱਲ ਨੂੰ ਰੋਕਣ ਵਾਸਤੇ ਇਹ ਮਤਾ ਹਾਊਸ ਵਿੱਚ ਲਿਆਂਦਾ ਗਿਆ ਹੈ। ਇਹ ਅਨੁਸ਼ਾਸਨ ਵਿੱਚ ਰਹਿ ਕੇ ਪਾਸ ਹੋਵੇ। ਅਸੀਂ ਕਿਉਂ ਇਤਿਹਾਸ ਨੂੰ ਭੁੱਲ ਗਏ ਹਾਂ? ਕਿਉਂ ਦੁਬਾਰਾ (ਵਿਘਨ) ..... ਮੈਂ ਤੁਹਾਨੂੰ ਕੁਝ ਨਹੀਂ ਕਹਿ ਰਿਹਾ ਹਾਂ, ਮੇਰੀ ਤੁਹਾਡੇ ਨਾਲ ਕੋਈ ਲੜਾਈ ਨਹੀਂ ਹੈ (ਸਰਦਾਰ ਸਿਮਰਜੀਤ ਸਿੰਘ ਬੈਂਸ ਨੂੰ ਸੰਬੋਧਨ ਕਰਦੇ ਹੋਏ)। ਤੁਸੀਂ ਜਿਨ੍ਹਾਂ ਨੂੰ ਗਾਲਾਂ ਕੱਢਣੀਆਂ ਹਨ, ਉਹ ਤਾਂ ਇੱਥੇ ਬੈਠੇ ਨਹੀਂ ਹਨ। ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਬੈਂਸ ਸਾਹਿਬ ਨੂੰ ਦੋ ਮਿੰਟ ਦੇ ਦਿਉ।

**ਸ਼੍ਰੀ ਮਨੋਰੰਜਨ ਕਾਲੀਆ :** ਮੈਂ ਪਹਿਲਾਂ ਬੋਲਾਂਗਾ, ਮੈਂ ਬੋਲ ਰਿਹਾ ਸੀ।

**ਮਾਨਯੋਗ ਸਪੀਕਰ :** ਕਾਲੀਆ ਜੀ ਨੂੰ ਕਨਕਲੂਡ ਕਰ ਲੈਣ ਦਿਉ।

**ਸ਼੍ਰੀ ਮਨੋਰੰਜਨ ਕਾਲੀਆ :** ਜਦੋਂ ਪੰਜਾਬੀ ਸੂਬਾ ਬਣਿਆ, ਉਸ ਤੋਂ ਪਹਿਲਾਂ ਹੀ ਪੰਜਾਬ ਦੇ ਪਾਣੀ ਲੁੱਟੇ ਜਾ ਚੁੱਕੇ ਸਨ, ਪੰਜਾਬ ਲੁੱਟਿਆ ਜਾ ਚੁੱਕਾ ਸੀ। ਸੰਨ 1947 ਵਿੱਚ ਜਦੋਂ ਦੇਸ਼ ਆਜ਼ਾਦ ਹੋਇਆ ਤਾਂ ਪੰਜਾਬ ਦੀ ਵੰਡ ਹੋ ਗਈ। ਈਸਟ ਪੰਜਾਬ ਭਾਰਤ ਦਾ ਹਿੱਸਾ ਬਣਿਆ ਅਤੇ ਵੈਸਟ ਪੰਜਾਬ ਪਾਕਿਸਤਾਨ ਦਾ ਹਿੱਸਾ ਬਣਿਆ। ਜੇਕਰ ਅਸੀਂ ਪਾਪੂਲੇਸ਼ਨ ਦੇਖੀਏ ਤਾਂ ਉਸ ਵਕਤ ਪੰਜਾਬ ਦੀ ਪਾਪੂਲੇਸ਼ਨ ਵਿੱਚ ਹਿੰਦੂ ਅਤੇ ਸਿੱਖ 47% ਸੀ ਅਤੇ ਮੁਸਲਮਾਨ 53% ਸਨ। ਜੇਕਰ ਏਰੀਏ ਦੀ ਵੰਡ ਦੇਖੀਏ ਤਾਂ ਈਸਟ ਪੰਜਾਬ ਵਿੱਚ ਸਾਨੂੰ 42% ਮਿਲਿਆ ਅਤੇ ਵੈਸਟ ਪੰਜਾਬ ਵਿੱਚ 53% ਗਿਆ। ਲੇਕਿਨ ਜਦੋਂ ਪਾਣੀ ਦੀ ਵੰਡ ਆਈ ਅਤੇ ਇੰਡਸ ਵਾਟਰਜ ਟਰੀਟੀ 1960 ਦੀ ਗੱਲ ਹੋਈ ਤਾਂ 80% ਪਾਣੀ ਪਾਕਿਸਤਾਨ ਨੂੰ ਦਿੱਤਾ ਗਿਆ ਅਤੇ 20% ਪਾਣੀ ਪੰਜਾਬ ਲਈ ਬਚਿਆ। ਉਸ ਵਕਤ ਦੇ ਪੰਜਾਬ ਵਿੱਚ ਪੰਜਾਬ, ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਸ਼ਾਮਲ ਸਨ। ਸਾਨੂੰ ਸਿਰਫ 20% ਪਾਣੀ ਮਿਲਿਆ। ਸਾਡਾ ਪਾਣੀ ਤਾਂ ਆਜ਼ਾਦੀ ਵੇਲੇ ਹੀ ਲੁੱਟਿਆ ਜਾ ਚੁੱਕਾ ਸੀ। ਦੁਨੀਆਂ ਦੇ ਵਿੱਚ ਇੱਕੋ-ਇੱਕ ਉਦਾਹਰਨ ਹੈ ਕਿ ਸਾਡੇ ਪ੍ਰਧਾਨ ਮੰਤਰੀ ਨੇ ਕਿਹਾ ਕਿ ਤੁਸੀਂ ਪਾਣੀ ਲੁੱਟ ਕੇ ਲੈ ਜਾਉ ਅਤੇ ਇਹ ਇਸ ਟਰੀਟੀ ਰਾਹੀਂ ਲੁੱਟਿਆ ਗਿਆ। ਇੰਡਸ ਰਿਵਰ ਵਾਟਰ ਦੇ ਤਿੰਨ ਈਸਟਰਨ ਰਿਵਰਜ਼ ਸਤਲੁਜ, ਬਿਆਸ ਅਤੇ ਰਾਵੀ ਪੰਜਾਬ ਦਾ ਹਿੱਸਾ ਬਣੇ ਅਤੇ ਇੰਡਸ, ਜੇਹਲਮ ਅਤੇ ਚਿਨਾਬ ਦਾ ਪਾਣੀ ਪਾਕਿਸਤਾਨ ਨੂੰ ਗਿਆ। ਲੇਕਿਨ ਟੋਟਲ ਪਾਣੀ ਦਾ 80% ਪਾਕਿਸਤਾਨ ਨੂੰ ਗਿਆ। ਜਿਹੜਾ ਇਲਾਕਾ

ਪਾਕਿਸਤਾਨ ਕੋਲ ਹੈ, ਹੜੱਪਾ, ਮੋਹਿਨਜੋਦੜੋ ਅਤੇ ਸਿੰਧੂ ਘਾਟੀ ਦੀਆਂ ਸੱਭਿਆਤਾਵਾਂ ਉੱਥੇ ਹੀ ਪੈਦਾ ਹੋਈਆਂ ਸਨ। ਸੋ, ਉਹ ਇਲਾਕਾ ਐਗਰੀਕਲਚਰ ਦੇ ਤੌਰ ਤੇ ਜ਼ਿਆਦਾ ਉਪਜਾਊ ਸੀ। ਈਸਟ ਪੰਜਾਬ ਵਿੱਚ ਸਿਰਫ ਪਹਾੜ ਸਨ ਅਤੇ ਬੰਜਰ ਇਲਾਕਾ ਸੀ। ਜਦੋਂ ਕਿ ਬੰਜਰ ਇਲਾਕੇ ਨੂੰ ਵੱਧ ਪਾਣੀ ਦਿੱਤਾ ਜਾਣਾ ਚਾਹੀਦਾ ਸੀ ਪਰ ਪਾਣੀ ਦੂਸਰੇ ਪਾਸੇ ਦਿੱਤਾ ਗਿਆ। ਜਦੋਂ ਤੋਂ ਰਾਜਸਥਾਨ ਨੂੰ ਕਨਾਲ ਬਣੀ ਹੈ ਤਾਂ ਉਸ ਤੋਂ ਬਾਅਦ ਰਾਜਸਥਾਨ ਦੀ ਜ਼ਮੀਨ ਉਪਜਾਊ ਹੋ ਗਈ ਹੈ। ਸਾਡਾ ਪਾਣੀ ਤਾਂ ਸੰਨ 1947 ਵਿੱਚ ਹੀ ਖੋਹ ਲਿਆ ਗਿਆ ਸੀ। ਉਸ ਤੋਂ ਬਾਅਦ ਪਾਕਿਸਤਾਨ ਨੇ ਈਸਟਰਨ ਰਿਵਰਜ਼ ਤੇ ਵੀ ਕਲੇਮ ਕਰ ਦਿੱਤਾ। ਆਜ਼ਾਦ ਹੋਣ ਤੋਂ ਬਾਅਦ ਸਿਰਫ ਪਾਣੀ ਹੀ ਨਹੀਂ ਦਿੱਤਾ ਗਿਆ ਸਗੋਂ ਭਾਰਤ ਦੀ ਅਨਾਜ ਨਿਰਭਰਤਾ ਨੂੰ ਵੀ ਸੱਟ ਪਈ ਹੈ। ਜੇਕਰ ਅਸੀਂ ਪੀ.ਐਸ. 480 ਕਿਸਮ ਦੀ ਕਣਕ ਆਜ਼ਾਦੀ ਤੋਂ ਬਾਅਦ ਮੰਗਵਾਈ ਹੈ, ਉਸ ਦਾ ਕਾਰਨ ਇਹ ਸੀ ਕਿ ਪਾਣੀ ਤਾਂ ਇੰਡਸ ਵਾਟਰ ਟਰੀਟੀ ਨਾਲ ਪਹਿਲੇ ਪ੍ਰਧਾਨ ਮੰਤਰੀ ਨੇ ਹੀ ਲੁਟਾ ਦਿੱਤਾ ਸੀ।

ਮਾਨਯੋਗ ਸਪੀਕਰ ਸਾਹਿਬ, ਬ੍ਰਹਮਪੁੱਤਰ ਲਈ, ਚੀਨ ਲਈ we are lower riparian. ਹਾਲੇ ਤੱਕ ਕੋਈ ਐਗਰੀਮੈਂਟ ਨਹੀਂ ਹੈ ਅਤੇ ਚੀਨ ਬ੍ਰਹਮਪੁੱਤਰ ਦਾ ਪਾਣੀ ਜਿਸ ਤਰ੍ਹਾਂ ਮਰਜ਼ੀ ਵਰਤ ਸਕਦਾ ਹੈ। Pakistan is also lower riparian to India. ਅਸੀਂ ਐਗਰੀਮੈਂਟ ਕਰ ਲਿਆ। Kabul River is also a part of Indus River. ਉਥੇ ਕੋਈ ਐਗਰੀਮੈਂਟ ਨਹੀਂ ਹੈ। ਮਤਲਬ ਕਿ ਪਾਕਿਸਤਾਨ ਜਿਸ ਤਰ੍ਹਾਂ ਮਰਜ਼ੀ ਪਾਣੀ ਲੁੱਟ ਲਵੇ। ਅਸੀਂ ਤਾਂ ਆਪਣਾ ਪਾਣੀ ਵੀ ਲੁਟਾ ਦਿੱਤਾ ਜਿਸ ਤੇ ਸਾਡਾ ਹੱਕ ਸੀ। ਇੰਨਾ ਹੀ ਨਹੀਂ, ਪਾਕਿਸਤਾਨ ਨੂੰ ਇਸ ਇੰਡਸ ਵਾਟਰ ਟਰੀਟੀ ਤੇ 6 ਕਰੋੜ 20 ਲੱਖ 60 ਹਜ਼ਾਰ ਪਾਊਂਡ ਸਟਰਲਿੰਗ ਭਾਰਤ ਨੇ 10 ਕਿਸ਼ਤਾਂ ਵਿੱਚ ਦਿੱਤੇ ਔਰ ਇਹ ਕਿਹਾ ਕਿ ਤੁਸੀਂ ਉੱਥੇ ਹੈਡ ਵਰਕਸ ਬਣਾਓ। ਸਾਡੇ ਪੰਜਾਬ ਦਾ ਪਾਣੀ ਵੀ ਲੁਟਾਇਆ, ਪੈਸਾ ਵੀ ਲੁਟਾਇਆ ਔਰ ਸਾਨੂੰ ਕੋਈ ਇਖਤਿਆਰ ਨਹੀਂ ਕਿ ਜਿਹੜਾ ਪਾਣੀ ਸਾਡੇ ਕੋਲੋਂ ਜਾਂਦਾ ਹੈ, ਉਸ ਉਤੇ ਅਸੀਂ ਕੋਈ ਡੈਮ ਬਣਾ ਸਕੀਏ। ਪਾਕਿਸਤਾਨ ਵੀ ਉੱਥੇ ਉਹ ਡੈਮ ਖੁਦ ਨਹੀਂ ਬਣਾ ਸਕਦਾ ਕਿਉਂਕਿ ਉੱਥੇ ਡੈਮ ਬਣਾਉਣ ਦੀ ਲੋਕੇਸ਼ਨ ਹੀ ਨਹੀਂ ਹੈ, ਹਿੱਲੀ ਏਰੀਆ ਹੀ ਨਹੀਂ ਹੈ। ਉਹ ਭਾਰਤ ਕੋਲ ਹੈ ਔਰ

[ ਸ਼੍ਰੀ ਮਨੋਰੰਜਨ ਕਾਲੀਆ]

ਇੰਨਾ ਹੀ ਨਹੀਂ ਮਾਨਯੋਗ ਸਪੀਕਰ ਸਾਹਿਬ, ਇਲੈਕਟਰੋ ਹਾਈਡਰੋ ਪ੍ਰਾਜੈਕਟਸ ਦੇ ਲਈ ਦੂਸਰੇ ਦੇਸ਼ਾਂ ਨੇ ਤੇ ਵਰਲਡ ਬੈਂਕ ਨੇ ਉਸ ਪਾਕਿਸਤਾਨ ਦੀ ਮਦਦ ਕੀਤੀ ਹੈ। ਅਸਲੀ ਸਮੱਸਿਆ ਇਹ ਹੈ ਕਿ ਅਸੀਂ ਪਾਣੀ ਸਾਲ 1947 ਵਿੱਚ ਹੀ ਲੁਟਾ ਦਿੱਤਾ ਔਰ ਮਾਨਯੋਗ ਸਪੀਕਰ ਸਾਹਿਬ, ਉਸ ਵਿੱਚ ਇੱਕ ਕਲਾਜ਼ ਸੀ।

**Mr. Speaker:** Please conclude now.

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਇੰਡਸ ਵਾਟਰ ਟਰੀਟੀ ਵਿੱਚ ਇੱਕ ਕਲਾਜ਼ ਸੀ ਕਿ 10 ਸਾਲ ਉਹ ਈਸਟਰਨ ਰੀਵਰਜ਼ ਦਾ ਪਾਣੀ ਯੂਟੇਲਾਈਜ਼ ਨਹੀਂ ਕਰ ਸਕਦੇ। ਮਤਲਬ sunset clause ਦਿੱਤੀ ਹੋਈ ਸੀ ਔਰ ਉਸ ਨਾਤੇ ਮਾਨਯੋਗ ਸਪੀਕਰ ਸਾਹਿਬ, ਇੱਕ ਘਟਨਾ ਜੋ 01 ਅਪ੍ਰੈਲ, 1948 ਨੂੰ ਜਦੋਂ ਪਾਕਿਸਤਾਨ ਨੇ ਜੰਮੂ-ਕਸ਼ਮੀਰ ਤੇ ਹਮਲਾ ਕੀਤਾ ਸੀ ਤੇ ਸਾਡੇ ਇਰੀਗੇਸ਼ਨ ਵਿਭਾਗ ਦੇ ਬਹਾਦਰ ਇੰਜੀਨੀਅਰਾਂ ਨੇ ਫਿਰੋਜ਼ਪੁਰ ਹੈਡ ਵਰਕਸ ਦਾ ਪਾਣੀ ਰੋਕ ਦਿੱਤਾ ਸੀ ਤੇ ਉਸ ਸਮੇਂ ਹਾਲਾਤ ਇਹ ਹੋ ਗਏ ਸਨ ਕਿ ਪਾਕਿਸਤਾਨ ਦੀ ਗਰਦਨ ਤੇ ਭਾਰਤ ਦਾ ਅੰਗੂਠਾ ਰੱਖਿਆ ਗਿਆ ਤੇ ਉਨ੍ਹਾਂ ਨੂੰ ਲਾਹੌਰ ਵਿੱਚ ਪਾਣੀ ਦੀ ਰਾਸ਼ਨਿੰਗ ਕਰਨੀ ਪਈ ਔਰ ਦਿਪਾਲਪੁਰ ਕੈਨਾਲ ਵਿੱਚ ਪਾਣੀ ਜਾਣਾ ਬੰਦ ਹੋ ਗਿਆ ਤੇ ਉਨ੍ਹਾਂ ਦੀ ਕਿਸਾਨੀ ਨੂੰ ਢਾਹ ਲੱਗੀ। ਮਾਨਯੋਗ ਸਪੀਕਰ ਸਾਹਿਬ, ਇਸੇ ਲਈ David Lilienthal, formerly the Chairman of the Tennessee Valley Authority, US ਜਿਸ ਨੇ ਇੰਡਸ ਵਾਟਰ ਟਰੀਟੀ ਲਈ ਉਨ੍ਹਾਂ ਨੂੰ ਉਕਸਾਇਆ ਸੀ, ਉਸ ਨੇ ਕਿਹਾ ਹੈ ਕਿ ਪਾਣੀ ਐਕੂਆ ਬੰਬ ਹੈ।

**ਮਾਨਯੋਗ ਸਪੀਕਰ ਸਾਹਿਬ:** ਪਲੀਜ਼ ਕਨਕਲੂਡ ਕਰੋ।

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਮੇਰੀ ਪਾਰਟੀ ਦਾ ਟਾਈਮ ਹੈ, ਇਹ ਬਹੁਤ ਇੰਪਾਰਟੈਂਟ ਇਸ਼ੂ ਹੈ। ਮੇਰੀ ਬੇਨਤੀ ਹੈ ਕਿ ਇਹ ਬਹੁਤ ਸੀਰੀਅਸ ਇਸ਼ੂ ਹੈ, ਇਸ ਲਈ ਮੈਨੂੰ ਅਜੇ ਹੋਰ ਟਾਈਮ ਦਿੱਤਾ ਜਾਵੇ। ਉਹ ਕਹਿੰਦੇ ਹਨ ਕਿ "No armies with bombs and shellfire could devastate a land so thoroughly as Pakistan could be devastated by the simple expedient of India's permanently shutting off the source of waters that keep the fields and people of Pakistan green. ਮਤਲਬ ਇਹ ਹੈ ਕਿ ਕਿ ਪਾਣੀ ਇੱਕ ਐਕੂਆ ਬੰਬ ਹੈ, ਪਾਣੀ ਇੱਕ

ਬੰਬ ਹੈ ਜਿਹੜਾ ਕਿ ਅਸੀਂ ਚਲਾ ਸਕਦੇ ਸੀ। ਸਾਨੂੰ ਪੰਜਾਬ ਪ੍ਰੋਵਿੰਸ ਦੇ ਉਨ੍ਹਾਂ ਇਰੀਗੇਸ਼ਨ ਡਿਪਾਰਟਮੈਂਟ ਦੇ ਇੰਜੀਨੀਅਰਾਂ ਤੇ ਫਖ਼ਰ ਹੈ ਕਿ ਉਨ੍ਹਾਂ ਨੇ ਪਾਣੀ ਰੋਕ ਦਿੱਤਾ ਔਰ ਉਸ ਨਾਲ ਪਾਕਿਸਤਾਨ ਵਿੱਚ ਸ਼ੋਰ ਮਚਿਆ। ਫਿਰ ਸਾਡੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਜੀ ਬੜੇ ਫਰਾਖ਼ ਦਿਲ ਸੀ। ਉਨ੍ਹਾਂ ਨੂੰ ਇਹ ਸੀ ਕਿ ਮੈਂ ਇੰਟਰਨੈਸ਼ਨਲ ਇਮੇਜ਼ ਬਿਲਟ ਕਰਨੀ ਹੈ ਭਾਵੇਂ ਪੰਜਾਬ ਦੇ ਹਿਤ, ਭਾਵੇਂ ਭਾਰਤ ਦੇ ਹਿਤ ਵੇਚ ਦਿੱਤੇ ਜਾਣ, ਉਨ੍ਹਾਂ ਨੇ stand still agreement ਕੀਤਾ ਕਿ ਜੋ ਯਥਾਸਥਿਤੀ ਰਹੇਗੀ, ਉਹੀ ਰਹੇਗੀ ਔਰ ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਇੰਜੀਨੀਅਰਾਂ ਨੂੰ ਲਤਾੜਿਆ ਗਿਆ। ਸ਼੍ਰੀ ਐਨ.ਡੀ. ਗੁਲਾਟੀ, ਇੱਕ ਇੰਜੀਨੀਅਰ ਜਿਸ ਨੇ ਸਾਰੀ ਇੰਡਸ ਵਾਟਰ ਟਰੀਟੀ execute ਕੀਤੀ ਹੈ, ਦੁਆਰਾ ਲਿਖੀ ਇੱਕ ਕਿਤਾਬ ਹੈ, ਉਸ ਵਿੱਚ ਨਹਿਰੂ ਜੀ ਨੂੰ ਕੋਟ ਕੀਤਾ ਗਿਆ ਹੈ। In his book 'Indus Water treaty : An exercise in International Mediation', Mr. Gulhati narrates Nehru's reaction to the stoppage of the waters, "Officially, the provincial government had acted without the federal government's prior approval, and were to elicit little sympathy from some sections of the Indian Central Government. Infact, Nehru is thought to have castigated the East Punjab Government and their engineers, in September, 1949, for having taken matters into their own hands". ਸਵਾਲ ਇਹ ਹੈ ਕਿ ਉਹ ਪ੍ਰਧਾਨ ਮੰਤਰੀ ਭਾਰਤ ਦੇ ਸੀ ਕਿ ਪਾਕਿਸਤਾਨ ਦੇ ਸੀ? ਮਾਨਯੋਗ ਸਪੀਕਰ ਸਾਹਿਬ, ਉਨ੍ਹਾਂ ਇੰਜੀਨੀਅਰਾਂ ਨੂੰ ਕਾਸਟੀਗੇਟ ਕੀਤਾ, ਕਹਿੰਦੇ ਕਿ ਤੁਹਾਡੀ ਹਿੰਮਤ ਕਿਵੇਂ ਪਈ ਕਿ ਤੁਸੀਂ ਫੈਡਰਲ ਗੌਰਮਿੰਟ ਨੂੰ ਆਪਣੇ ਕਾਨਫੀਡੈਂਸ ਵਿੱਚ ਲੈਣ ਤੋਂ ਬਿਨਾਂ ਇਹ ਐਕਟ ਕਿਵੇਂ ਕੀਤਾ ਔਰ ਇਸ ਲਿਹਾਜ਼ ਨਾਲ ਮਿਤੀ 20.12.1945 ਨੂੰ stand still agreement ਕੀਤਾ ਔਰ ਜਿਹੜੇ ਇਰੀਗੇਸ਼ਨ ਡਿਪਾਰਟਮੈਂਟ ਦੇ ਇੰਜੀਨੀਅਰ ਸਨ, ਉਹ ਠੀਕ ਸਨ। ਜਿਹੜੀ ਡਵੀਜ਼ਨ ਪਾਕਿਸਤਾਨ ਨਾਲ ਹੋਈ, ਉਹ ਆਰਟੀਫੀਸ਼ੀਅਲ ਸੀ ਜੋ ਕਿ ਰੈਡਕਲਿਫ ਕਮਿਸ਼ਨ ਨੇ ਕੀਤੀ ਸੀ। ਜਿਸ ਵੇਲੇ ਇਹ ਡਵੀਜ਼ਨ ਕੀਤੀ ਸੀ, ਲੈਂਡ ਵੰਡੀ ਗਈ ਸੀ, ਉਸ ਵਕਤ ਪਾਣੀ ਦੀ ਕੋਈ

[ ਸ਼੍ਰੀ ਮਨੋਰੰਜਨ ਕਾਲੀਆ]

ਵੰਡ ਨਹੀਂ ਕੀਤੀ ਗਈ। ਫਿਰੋਜ਼ਪੁਰ ਹੈਡਵਰਕਸ ਬੰਦ ਕਰਕੇ ਬਿਲਕੁਲ ਸਹੀ ਕੰਮ ਕੀਤਾ ਸੀ ਅਤੇ ਇਹ ਭਾਰਤ ਦੇ ਹਿੱਤ ਵਿਚ ਸੀ। ਜੇਕਰ ਕਿਤੇ ਉਸੇ ਸਮੇਂ ਸੰਘੀ ਨੱਪੀ ਹੁੰਦੀ ਤਾਂ ਕਸ਼ਮੀਰ ਦੀ ਸਮੱਸਿਆ ਵੀ ਹੱਲ ਹੋ ਜਾਣੀ ਸੀ। ਉਸ ਸਮੇਂ ਜੇਕਰ ਇਹ ਪਾਣੀ ਦੀ ਸਮੱਸਿਆ ਨੂੰ ਕਸ਼ਮੀਰ ਨਾਲ ਲਿੰਕ ਕਰਦੇ ਤਾਂ ਕਸ਼ਮੀਰ ਦੀ ਸਮੱਸਿਆ ਵੀ ਹੱਲ ਹੋ ਜਾਣੀ ਸੀ। ਉਸ ਸਮੇਂ ਪੰਡਤ ਨਹਿਰੂ ਜੀ ਨੇ ਵਰਲਡ ਬੈਂਕ ਨੂੰ ਚਿੱਠੀ ਲਿਖੀ ਸੀ। In a letter to World Bank, the Prime Minister made it clear that canal waters dispute between the India and Pakistan have nothing to do with the Kashmir Issue. It started with and has been confined to the irrigation system of the East and West Punjab. ਇਸ ਦਾ ਮਤਲਬ ਹੈ ਕਿ ਇਨ੍ਹਾਂ ਨੇ ਆਪਣੇ ਪਾਣੀ ਦੇ ਅਧਿਕਾਰ Aqua bomb/water bomb ਜਿਹੜਾ ਸੀ, ਉਸ ਨੂੰ ਅਸੀਂ ਤਿਲਾਂਜਲੀ ਦੇ ਦਿੱਤੀ। ਜੇਕਰ ਕਦੇ ਉਸ ਵੇਲੇ ਪਾਕਿਸਤਾਨ ਦੀ ਸੰਘੀ ਨੱਪੀ ਹੁੰਦੀ ਤਾਂ ਕਸ਼ਮੀਰ ਸਮੱਸਿਆ ਹੱਲ ਹੋ ਜਾਣੀ ਸੀ। ਅੱਜ ਅਸੀਂ ਪਾਣੀ ਲੁਟਾ ਦਿੱਤਾ ਹੈ। .....

**ਮਾਨਯੋਗ ਸਪੀਕਰ:** ਕਿਰਪਾ ਕਰਕੇ ਵਾਈਂਡ ਅੱਪ ਕਰੋ।

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਜਿਹੜਾ ਪਾਣੀ ਪਾਕਿਸਤਾਨ ਨੂੰ ਜਾ ਰਿਹਾ ਹੈ, ਉਹ ਨਾ ਤਾਂ ਉਥੇ ਡੈਮ ਬਣਾ ਸਕਦੇ ਹਨ। ਅੱਜ ਪਾਣੀ Arabian Sea ਵਿਚ ਜਾ ਰਿਹਾ ਹੈ। ਇਸ ਦਾ ਇਕ ਸਲਿਊਸ਼ਨ ਹੈ। ਸਲਿਊਸ਼ਨ ਹੈ ਇਹ ਸਾਡਾ ਹਾਊਸ। ਇੱਕ ਸਿਧਾਂਤ ਹੈ force majeure. ਇਹ ਇੱਕ ਲਾਤੀਨੀ ਸ਼ਬਦ ਹੈ। ਇਸ ਪ੍ਰਿੰਸੀਪਲ ਦੇ ਤਹਿਤ ਕਿ ਸਾਡੇ ਹਾਲਾਤ ਕਾਬੂ ਨਹੀਂ ਹਨ ਅਤੇ ਕੋਈ ਵੀ ਟਰੀਟੀ ਕੈਂਸਲ ਕੀਤੀ ਜਾ ਸਕਦੀ ਹੈ। ਮੇਰੀ ਬੇਨਤੀ ਹੈ ਕਿ ਮਾਨਯੋਗ ਮੁੱਖ ਮੰਤਰੀ ਜੀ, ਲੀਡਰ ਆਫ ਦਿ ਹਾਊਸ ਰੈਜ਼ੋਲਿਊਸ਼ਨ ਵਿੱਚ ਅਮੈਂਡਮੈਂਟ ਕਰ ਲੈਣ ਅਤੇ ਕੇਂਦਰ ਸਰਕਾਰ ਨੂੰ, ਪ੍ਰਧਾਨ ਮੰਤਰੀ ਨੂੰ ਤਾਕੀਦ ਕਰਨ ਕਿ ਜਿਹੜੀ ਪਾਣੀ ਦੀ ਵੰਡ ਹੋਈ ਹੈ, ਇੰਡਸ ਵਾਟਰ ਟਰੀਟੀ, ਇਸ ਨੂੰ ਕੈਂਸਲ ਕਰਕੇ, ਦੁਬਾਰਾ ਟਰੀਟੀ ਕੀਤੀ ਜਾਵੇ। ਜੇਕਰ ਅਸੀਂ ਪਾਪੂਲੇਸ਼ਨ ਦੇ ਹਿਸਾਬ ਨਾਲ ਕਰੀਏ ਤਾਂ ਵੀ ਸਾਨੂੰ 50:50 ਹਿੱਸਾ ਆਉਂਦਾ ਹੈ। ਜੇਕਰ ਅਸੀਂ ਏਰੀਏ ਦੇ ਹਿਸਾਬ ਨਾਲ ਕਰੀਏ ਤਾਂ ਵੀ 50:50 ਬਣਦਾ ਹੈ। ਇਸ ਨਾਲ ਪਾਕਿਸਤਾਨ ਨੂੰ ਵੀ ਫਾਇਦਾ ਹੋਵੇਗਾ। ਅਸੀਂ ਇੰਡੀਆ ਵਿੱਚ ਡੈਮ ਬਣਾਵਾਂਗੇ, ਉਨ੍ਹਾਂ ਨੂੰ ਜਿੰਨਾ

ਪਾਣੀ ਚਾਹੀਦਾ ਹੋਵੇਗਾ, ਉਤਨਾ ਪਾਣੀ ਅਸੀਂ ਉਨ੍ਹਾਂ ਨੂੰ ਛੱਡਾਂਗੇ। ਇਸ ਨਾਲ ਸਾਡੀ ਬਿਜਲੀ ਵਧੇਗੀ। ਸਪੀਕਰ ਸਾਹਿਬ, ਜਿਹੜੇ ਸਮੱਸਿਆ ਦਾ ਮੂਲ ਕਾਰਨ ਹਨ, ਉਹ ਪਹਿਲੇ ਪ੍ਰਧਾਨ ਮੰਤਰੀ ਅਤੇ ਦੂਸਰੇ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਹਨ। ਅਕਸਰ ਇਹ ਹੁੰਦਾ ਹੈ ਕਿ ਜੇਕਰ ਕਿਸੇ ਰਿਸ਼ਤੇਦਾਰ ਨੇ ਪਹਿਲਾਂ ਡਿਸੀਜ਼ਨ ਲਿਆ ਹੁੰਦਾ ਹੈ ਤਾਂ ਉਸ ਨੂੰ ਠੀਕ ਕਰਨਾ ਹੁੰਦਾ ਹੈ, ਪ੍ਰੰਤੂ ਇਸ ਤਰ੍ਹਾਂ ਨਹੀਂ ਹੋਇਆ। ਪਹਿਲਾਂ ਇਨ੍ਹਾਂ ਨੇ ਮਾਰੂਤੀ ਖੋਲ੍ਹੀ ਸੀ, ਉਸ ਤੋਂ ਬਾਅਦ ਬੰਦ ਹੋ ਗਈ ਸੀ। ਉਸ ਤੋਂ ਬਾਅਦ ਜਦੋਂ ਆਪ ਦੁਬਾਰਾ ਪ੍ਰਧਾਨ ਮੰਤਰੀ ਬਣੇ ਤਾਂ ਉਸ ਨੂੰ ਦੁਬਾਰਾ ਚਲਾਇਆ ਅਤੇ ਇਸ ਵਾਸਤੇ ਸਰਕਾਰੀ ਪੈਸਾ ਵਰਤਿਆ ਗਿਆ। ....(ਵਿਘਨ.)

**Mr. Speaker:** Please conclude now.

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਜਿਹੜੇ ਕਾਂਗਰਸੀਆਂ ਨੇ ਟਰਮੀਨੇਸ਼ਨ ਆਫ ਵਾਟਰ ਐਗਰੀਮੈਂਟ ਕੀਤਾ ਸੀ, ਅੱਜ ਇਹ ਉਂਗਲੀ ਨੂੰ ਲਹੂ ਲਗਾ ਕੇ ਸ਼ਹੀਦ ਬਣਨਾ ਚਾਹੁੰਦੇ ਹਨ ਅਤੇ ਕਹਿੰਦੇ ਹਨ ਕਿ ਅਸੀਂ ਪੰਜਾਬ ਨਾਲ ਖੜ੍ਹੇ ਹਾਂ। ਅਸੀਂ ਮਾਨਯੋਗ ਮੁੱਖ ਮੰਤਰੀ ਜੀ ਦੇ ਨਾਲ ਖੜ੍ਹੇ ਹਾਂ। ਜਿਸ ਤਰ੍ਹਾਂ ਚੀਮਾ ਸਾਹਿਬ ਨੇ ਕਿਹਾ ਹੈ ਕਿ ਅਸੀਂ ਟਰਮੀਨੇਸ਼ਨ ਆਫ ਵਾਟਰ ਐਗਰੀਮੈਂਟ ਉਤੇ ਆਪੋਜ਼ੀਸ਼ਨ ਨਾਲ ਯੂਨਾਨੀਮਸਲੀ ਨਾਲ ਖੜ੍ਹੇ ਸੀ। ਇਸੇ ਤਰ੍ਹਾਂ ਜਦੋਂ 1972 ਵਿੱਚ ਜੰਗ ਲੱਗੀ ਸੀ, ਬੰਗਲਾ ਦੇਸ਼ ਨਾਲ ਤਾਂ ਉਸ ਸਮੇਂ ਅਟੱਲ ਬਿਹਾਰੀ ਵਾਜਪਾਈ ਜੀ ਨੇ ਕਿਹਾ ਸੀ ਕਿ ਹੁਣ ਕੋਈ ਵਿਪਕਸ਼ ਨਹੀਂ ਹੈ, ਸਿਰਫ ਇਕੋ ਨੇਤਾ ਸ਼੍ਰੀਮਤੀ ਇੰਦਰਾ ਗਾਂਧੀ ਹੈ। ਅਸੀਂ ਤੁਹਾਡੇ ਮਗਰ ਖੜ੍ਹੇ ਹਾਂ। ਉਸ ਸਮੇਂ ਏਕਤਾ ਦਾ ਸਬੂਤ ਦਿੱਤਾ ਸੀ। ਅੱਜ ਕਾਂਗਰਸ ਵੀ ਏਕਤਾ ਦਾ ਸਬੂਤ ਦਿੰਦੀ ਕਿ ਅਸੀਂ ਪੰਜਾਬ ਦੇ ਨਾਲ ਖੜ੍ਹੇ ਹਾਂ, ਲੇਕਿਨ ਇਹ ਭੱਜ ਗਏ ਹਨ। ਜਿਵੇਂ ਕਿਸੇ ਜਰਨੈਲ ਨੇ ਕਿਹਾ ਕਿ ਮਰਾਸੀ ਦੇ ਮੁੰਡੇ ਨੂੰ ਭਰਤੀ ਕਰ ਲਵਾਂ। ਮਰਾਸੀ ਕਹਿੰਦਾ ਭਰਤੀ ਤਾਂ ਕਰ ਲਵੋ ਪਰ ਜਦੋਂ ਜੰਗ ਲੱਗੇ ਤਾਂ ਮੈਨੂੰ ਛੁੱਟੀ ਭੇਜ ਦਿਆ ਕਰੋ। ਹਾਲਾਤ ਇਨ੍ਹਾਂ ਦੇ ਇਹ ਹਨ। ਅੱਜ ** ** ਨੇ ਰਿਜ਼ਾਈਨ ਕੀਤਾ ਹੈ। ਜਦੋਂ ਪ੍ਰੈਜ਼ੀਡੈਂਸ਼ੀਅਲ ਰੈਫਰੈਂਸ ਗਿਆ ਸੀ, ਉਦੋਂ ਕਿਉਂ ਨਾ ਰਿਜ਼ਾਈਨ ਕੀਤਾ। ਤੁਸੀਂ ਉਸ ਸਮੇਂ ਰਿਜ਼ਾਈਨ ਕਰਦੇ ਕਿ ਇਸ ਉਤੇ ਪ੍ਰੈਜ਼ੀਡੈਂਸੀਅਲ ਰੈਫਰੈਂਸ ਨਹੀਂ ਲੈਣਾ

** Expunged as ordered by the Chair.

[ ਸ਼੍ਰੀ ਮਨੋਰੰਜਨ ਕਾਲੀਆ ]

ਬਲਕਿ ਇਸ ਨੂੰ ਇਨਫੋਰਸ ਕਰਨਾ ਹੈ। ਉਦੋਂ ਤਾਂ ਰਿਜ਼ਾਈਨ ਨਹੀਂ ਕੀਤਾ।

**Mr. Speaker:** Please do not name him. He is not present here. His name should be expunged. ਕਿਉਂਕਿ ਉਹ ਸਦਨ ਵਿੱਚ ਪ੍ਰੈਜ਼ੈਂਟ ਨਹੀਂ ਹਨ। ਇਸ ਲਈ ਉਨ੍ਹਾਂ ਦਾ ਨਾਂ ਐਕਸਪੰਜ ਕਰ ਦਿਉ।

**ਸ਼੍ਰੀ ਮਨੋਰੰਜਨ ਕਾਲੀਆ:** ਆਪੋਜ਼ੀਸ਼ਨ ਨੂੰ ਅੱਜ ਇਸ ਮਸਲੇ ਉਤੇ ਇਕੱਠੇ ਹੋਣਾ ਚਾਹੀਦਾ ਸੀ। ਇਸ ਉਤੇ ਬਹਿਸ ਕਰਦੇ ਅਤੇ ਮਸਲੇ ਤੇ ਵਿਚਾਰ ਕਰਦੇ। ਇਸ ਲਈ ਉਨ੍ਹਾਂ ਦੀ ਜਿੰਨੀ ਵੀ ਨਿੰਦਾ ਕੀਤੀ ਜਾਵੇ, ਥੋੜ੍ਹੀ ਹੈ। ਮੈਂ ਅੱਜ ਲੀਡਰ ਆਫ ਦਿ ਹਾਊਸ ਤੋਂ ਮੰਗ ਕਰਾਂਗਾ ਕਿ ਇੰਡਸ-ਵਾਟਰ ਟਰੀਟੀ ਨੂੰ ਕੈਂਸਲ ਕੀਤਾ ਜਾਵੇ ਤੇ ਇਸ ਵਾਸਤੇ ਅਸੀਂ ਕੇਂਦਰ ਤੋਂ ਮੰਗ ਕਰੀਏ ਕਿ ਇਸ ਨੂੰ ਕੈਂਸਲ ਕਰਕੇ ਦੁਬਾਰਾ ਡਰਾਅ ਕੀਤਾ ਜਾਵੇ ਤਾਂ ਕਿ ਪਾਕਿਸਤਾਨ ਨਾਲ ਜਿਹੜੇ ਸਾਡੇ ਲੁੱਟੇ ਹੋਏ ਪਾਣੀ ਹਨ, ਉਹ ਸਾਨੂੰ ਵਾਪਸ ਮਿਲਣ । ਤੁਹਾਡਾ ਬਹੁਤ-ਬਹੁਤ ਧੰਨਵਾਦ ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਇਹ ਐਸ. ਵਾਈ. ਐਲ. ਮਸਲੇ ਤੇ ਤਾਂ ਬੋਲੇ ਹੀ ਨਹੀਂ । (ਵਿਘਨ)

**ਮਾਨਯੋਗ ਸਪੀਕਰ :** ਬੈਂਸ ਸਾਹਿਬ, ਤੁਸੀਂ ਦੋ ਮਿੰਟ ਲਗਾ ਲਓ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਗੈਰ ਰਿਪੇਰੀਅਨ ਸੂਬੇ ਦੀਆਂ ਗੱਲਾਂ ਹੋਈਆਂ ਹਨ। ਰਾਜਸਥਾਨ ਦੀ ਜਦੋਂ ਗੱਲ ਆਉਂਦੀ ਹੈ ਤਾਂ ਨਰਮਦਾ ਦਰਿਆ ਜਿਹੜਾ ਹੈ, ਇਹ ਗੁਜਰਾਤ, ਮਹਾਂਰਾਸ਼ਟਰ ਤੇ ਮੱਧ ਪ੍ਰਦੇਸ਼ ਤਿੰਨ ਰਾਜਾਂ ਵਿੱਚੋਂ ਲੰਘਦਾ ਹੈ । ਪਾਣੀ ਵੰਡਣ ਵਾਸਤੇ ਟ੍ਰਿਬਿਊਨਲ ਬਣ ਗਿਆ ਤੇ ਚਾਮਲਿਆ ਹੋਇਆ ਰਾਜਸਥਾਨ ਜਿਹੜਾ ਪੰਜਾਬ ਵਿੱਚੋਂ ਵੀ ਫਰੀ ਪਾਣੀ ਲਈ ਜਾਂਦਾ ਹੈ, ਇਸ ਨੇ ਉਥੇ ਵੀ ਫਾਈਲ ਮੂਵ ਕਰ ਦਿੱਤੀ ਕਿ ਮੈਨੂੰ ਵੀ ਪਾਣੀ ਦਿੱਤਾ ਜਾਵੇ ।

**ਮਾਨਯੋਗ ਸਪੀਕਰ :** ਤੁਸੀਂ ਸੁਜੈਸ਼ਨ ਦਿਓ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਮੈਂ ਉਥੇ ਹੀ ਆ ਰਿਹਾ ਹਾਂ । ਸਪੀਕਰ ਸਾਹਿਬ, ਮੈਂ ਉਸ ਤੇ ਹੀ ਆ ਰਿਹਾ ਹਾਂ । ਸੁਣ ਤਾਂ ਲਓ । ਜਦੋਂ ਫਾਈਲ ਟ੍ਰਿਬਿਊਨਲ ਕੋਲ ਮੂਵ ਕੀਤੀ ਤੇ ਟ੍ਰਿਬਿਊਨਲ ਨੇ ਸਖਤ ਕੁਮੈਂਟਸ ਦਿੱਤੇ ਕਿ ਤੂੰ ਗੈਰ ਰਿਪੇਰੀਅਨ ਸਟੇਟ ਹੈਂ ਤੇ ਤੂੰ ਟ੍ਰਿਬਿਊਨਲ ਦਾ ਟਾਈਮ ਵੇਸਟ ਕੀਤਾ ਹੈ । ਸਤਿਕਾਰਯੋਗ ਮੁੱਖ ਮੰਤਰੀ ਸਾਹਿਬ, ਫਰਵਰੀ 2015 ਵਿੱਚ ਟ੍ਰਿਬਿਊਨਲ ਦੇ ਗਠਨ ਕਰਨ ਵਾਸਤੇ ਟ੍ਰਿਬਿਊਨਲ ਬਣਾਉਣ ਵਾਸਤੇ ਸੁਪਰੀਮ ਕੋਰਟ ਵਿੱਚ

ਇੱਕ ਪਟੀਸ਼ਨ ਦਾਇਰ ਕਰਦੇ ਹਨ । ਰੌਲਾ ਕੀ ਹੈ? ਜੇ ਮੈਂ ਪੰਜਾਬੀ ਵਿੱਚ ਕਹਾਂ, ਖਾਨਾ ਮਾਲਕੀ ਵਿੱਚ ਵਿਰਾਸਤ ਗਲਤ ਦਰਜ ਹੋ ਗਈ ਹੈ । ਇਹ ਹਰਿਆਣੇ ਦੀ ਦਰਜ ਹੋ ਗਈ । ਖਾਨਾ ਮਾਲਕੀ ਵਾਲੇ ਖਾਨੇ ਵਿੱਚ ਵਿਰਾਸਤ ਗਲਤ ਦਰਜ ਹੋ ਗਈ । ਅਸੀਂ ਉਸ ਗਲਤ ਮਾਲਕੀ ਨੂੰ ਚੁੱਕਣ ਵਾਸਤੇ ਤੁਰਦੇ ਨਹੀਂ ਤੇ ਅਸੀਂ ਤਕਸੀਮ ਦਾ ਕੇਸ ਪਾਉਣ ਲੱਗ ਪਏ । ਸਪੀਕਰ ਸਾਹਿਬ, ਸਰੰਡਰ ਤਾਂ ਅਸੀਂ ਆਪ ਹੀ ਕਰ ਗਏ । ** ** ਸਪੀਕਰ ਸਾਹਿਬ, ਮੇਰੀ ਆਦਰ ਸਹਿਤ ਬੇਨਤੀ ਹੈ ਕਿ ਪੰਜਾਬ ਦੇ ਨਾਲ, ਪੰਜਾਬ ਦੇ ਹਿਤਾਂ ਨਾਲ .. (ਵਿਘਨ) ਮੈਂ ਦੋ ਮਿੰਟ ਵਿੱਚ ਹੀ ਭੋਗ ਪਾ ਦਿਆਂਗਾ। (ਹਾਸਾ) ਮੈਂ ਦੋ ਮਿੰਟ ਵਿੱਚ ਸਮਾਪਤੀ ਕਰ ਦੇਣੀ ਹੈ। ਪੰਜਾਬੀ ਵਿੱਚ ਕਹਿੰਦੇ ਹਨ, ਭੋਗ ਪਾਉਣਾ । ਤੁਸੀਂ ਹੱਸ ਲਓ । (ਰੂਲਿੰਗ ਬੈਂਚਿਜ਼ ਨੂੰ ਸੰਬੋਧਨ ਹੁੰਦੇ ਹੋਏ।) ਕੋਈ ਨਹੀਂ । ਤੁਹਾਡਾ ਹਾਸਾ ਦੋ-ਚਾਰ ਮਹੀਨਿਆਂ ਦਾ ਹੀ ਹੈ।

**Mr. Speaker :** Please conclude now.

**ਸਰਦਾਰ ਸਿਮਰਜੀਤ ਸਿੰਘ ਬੈਂਸ :** ਹੋਰ ਹੱਸ ਲਓ । ਤੁਹਾਡੇ ਥੋੜ੍ਹੇ ਦਿਨ ਹੀ ਹਨ । ਸਪੀਕਰ ਸਾਹਿਬ, ਅਸੀਂ ਇਸ ਰੈਜ਼ੋਲਿਊਸ਼ਨ ਦੇ ਹੱਕ ਵਿੱਚ ਹਾਂ ।

**ਮਾਨਯੋਗ ਸਪੀਕਰ :** ** ** ਕੱਟ ਦਿਓ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਜਿਹੜਾ ਇਹ ਰੈਜ਼ੋਲਿਊਸ਼ਨ ਲੈ ਕੇ ਆਏ ਹਨ, ਅਸੀਂ ਇਸ ਦੇ ਹੱਕ ਵਿੱਚ ਹਾਂ ਪਰ ** ** ਮੈਂ ਆਪਣੇ ਪਦ ਤੋਂ ਰਿਜ਼ਾਈਨ ਕਰਦਾ ਹਾਂ । ਬਹੁਤ ਧੰਨਵਾਦ । (ਵਿਘਨ) (ਸ਼ੋਰ)

**Mr. Speaker :** Please sit down. (ਵਿਘਨ) (ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮਾਨਯੋਗ ਮੈਂਬਰ, ਸਰਦਾਰ ਵਿਰਸਾ ਸਿੰਘ ਵਲਟੋਹਾ ਅਤੇ ਖੇਤੀਬਾੜੀ ਮੰਤਰੀ, ਸਰਦਾਰ ਤੋਤਾ ਸਿੰਘ ਰੈਜ਼ੋਲਿਊਸ਼ਨ ਤੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ।)

(ਇਸ ਸਮੇਂ ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ, ਅਜ਼ਾਦ ਮੈਂਬਰਜ਼ ਸਦਨ ਦੇ ਵੈੱਲ ਵਿੱਚ ਆ ਕੇ ਮਾਨਯੋਗ ਸਪੀਕਰ ਨੂੰ ਆਪਣੇ ਅਸਤੀਫੇ ਦੇਣਾ ਚਾਹੁੰਦੇ ਸਨ।)

---

** Expunged as ordered by the Chair.

**ਮਾਨਯੋਗ ਸਪੀਕਰ :** ਇਥੇ ਲੋੜ ਨਹੀਂ, ਦਫਤਰ ਵਿੱਚ ਆਓ। ...(ਵਿਘਨ)... ਨਹੀਂ, ਨਹੀਂ, ਦਫਤਰ ਵਿੱਚ ਆਉਣਾ ਚਾਹੀਦਾ ਹੈ। ...(ਵਿਘਨ)....

**ਸਰਦਾਰ ਵਿਰਸਾ ਸਿੰਘ ਵਲਟੋਹਾ (ਖੇਮਕਰਨ) :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਪੰਜਾਬ ਦੇ ਬਹੁਤ ਹੀ ਅਹਿਮ ਮਸਲੇ ਤੇ ....(ਵਿਘਨ).... ਬੋਲਣ ਦਾ ਮੌਕਾ ਦਿੱਤਾ, ਜਿਹੜਾ ਅੱਜ ਸੰਕਟ ਪੈਦਾ ਹੋਇਆ ਹੈ ਅਤੇ ਜਿਹੜਾ ਪੈਦਾ ਕੀਤਾ ਹੈ, ਉਸ ਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਦੁਨੀਆਂ ਦੇ ਵਿੱਚ ਜਿੰਨੇ ਵੀ ਨੈਚੂਰਲ ਰਿਸੋਰਸਿਜ਼ ਹਨ, ਜਿਹੜੇ ਕੁਦਰਤੀ ਸੋਮੇ ਹਨ, ਉਹ ਬੜੇ ਮਹਿੰਗੇ ਹਨ .....(ਵਿਘਨ)....

**ਮਾਨਯੋਗ ਸਪੀਕਰ :** (ਅਜ਼ਾਦ ਮੈਂਬਰਾਂ ਨੂੰ ਸੰਬੋਧਨ ਹੁੰਦੇ ਹੋਏ।) ਤੁਸੀਂ ਮੈਨੂੰ ਹਾਊਸ ਚਲਾਉਣ ਦਿਓ ....(ਵਿਘਨ)... ਤੁਹਾਡਾ ਕੰਮ ਹੋ ਗਿਆ । ਹੁਣ ਹਾਊਸ ਚਲਾਉਣ ਦਿਓ। ਮੈਂ ਕਿਹਾ ਦਫਤਰ ਵਿੱਚ ਦੇਣਾ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਪਾਣੀ ਨੂੰ ਬਹੁਤ ਵੱਡੀ ਮਹੱਤਤਾ ਦਿੱਤੀ ਹੈ। ਉਹ ਜਿਹੜਾ ਮਹੱਤਤਾ ਵਾਲਾ ਪਾਣੀ ਹੈ, ਉਹ ਕੁਦਰਤ ਨੇ, ਉਸ ਵਾਹਿਗੁਰੂ ਨੇ, ਉਹ ਅਕਾਲ ਪੁਰਖ ਨੇ ਪੰਜਾਬ ਨੂੰ ਦਿੱਤਾ ਹੈ। ਇਹ ਕਿਸੇ ਇੰਦਰਾ ਗਾਂਧੀ ਨੇ ਨਹੀਂ ਸੀ ਦਿੱਤਾ ਜਾਂ ਗਾਂਧੀ ਪਰਿਵਾਰ ਨੇ ਨਹੀਂ ਸੀ ਦਿੱਤਾ ....(ਵਿਘਨ)....

(ਇਸ ਸਮੇਂ ਅਜ਼ਾਦ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵਿਧਾਨ ਸਭਾ ਦੇ ਸਕੱਤਰ ਅਤੇ ਹੋਰ ਅਫਸਰਾਂ ਨੂੰ ਅਸਤੀਫਾ ਫੜ੍ਹਨ ਲਈ ਕਹਿ ਰਹੇ ਸਨ।)

**ਮਾਨਯੋਗ ਸਪੀਕਰ :** ਨਹੀਂ ਲੈਣਾ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਇਹ ਪਾਣੀ ਕਾਂਗਰਸ ਪਾਰਟੀ ਨੇ ਨਹੀਂ ਸੀ ਦਿੱਤਾ ਪਰ ਪਤਾ ਨਹੀਂ ਕਾਂਗਰਸ ਪਾਰਟੀ ਨੂੰ ਔਰ ਖਾਸ ਕਰਕੇ ਇੰਦਰਾ ਗਾਂਧੀ ਨੂੰ ਪੰਜਾਬ ਦੇ ਨਾਲ ਔਰ ਖਾਸ ਕਰਕੇ ਸਿੱਖਾਂ ਦੇ ਨਾਲ ਕੀ ਦੁਸ਼ਮਣੀ ਸੀ ਕਿ....(ਵਿਘਨ)....

**ਮਾਨਯੋਗ ਸਪੀਕਰ :** (ਅਜ਼ਾਦ ਮੈਂਬਰਾਂ ਨੂੰ ਸੰਬੋਧਨ ਹੁੰਦੇ ਹੋਏ।) ਪ੍ਰੋਸੀਜਰ ਤਾਂ ਪੜ੍ਹ ਲਿਆ ਕਰੋ ....(ਵਿਘਨ)....

**ਸਰਦਾਰ ਵਿਰਸਾ ਸਿੰਘ ਵਲਟੋਹਾ :** ਜੇ ਅਸਤੀਫਾ ਦੇਣਾ ਹੈ ਤਾਂ ਚੈਂਬਰ ਵਿੱਚ ਦੇਣ ਜੀ। ਚੈਂਬਰ ਵਿੱਚ ਦੇਣ, ਇਥੇ ਕਾਹਦਾ ਅਸਤੀਫਾ ਜੀ ?...(ਵਿਘਨ)...

ਇਹ ਡਰਾਮਾ ਕਰਦੇ ਹਨ ...(ਵਿਘਨ).... ਇਹ ਡਰਾਮੇਬਾਜ਼ੀਆਂ ਨਹੀਂ ਚਲਦੀਆਂ, ਡਰਾਮੇ ਨਾਲ ਨਹੀਂ ਕੰਮ ਚਲਦਾ ਹੁੰਦਾ ....(ਵਿਘਨ) ....

**ਮਾਨਯੋਗ ਸਪੀਕਰ :** ਬੈਂਸ ਸਾਹਿਬ, ਸਮਝਿਆ ਕਰੋ। ਕੁਝ ਸਮਝਿਆ ਵੀ ਕਰੋ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਇਹ ਸਾਡੇ ਮਿੱਤਰ ਉਹ ਹਨ, ਜਦੋਂ ਸਾਲ 2012 ਵਿੱਚ ਜਿੱਤੇ ਤਾਂ ਕਹਿੰਦੇ ਸਾਨੂੰ ਮੰਤਰੀ ਬਣਾ ਦਿਓ। ਇਹ ਕਹਿੰਦੇ ਕਿ ਮੈਨੂੰ ਮੰਤਰੀ ਬਣਾ ਦਿਓ ਅਤੇ ਮੇਰੇ ਭਰਾ ਨੂੰ ਸੀ.ਪੀ.ਐਸ. ਬਣਾ ਦਿਓ ...(ਵਿਘਨ).... ਸਰਦਾਰ ਸੁਖਬੀਰ ਸਿੰਘ ਬਾਦਲ ਨੂੰ ਘਰ ਸੱਦ ਕੇ, ਰੋਟੀ ਖਵਾ ਕੇ ....(ਵਿਘਨ).... ਸਰਦਾਰ ਬਿਕਰਮ ਸਿੰਘ ਮਜੀਠੀਏ ਨਾਲ .....(ਵਿਘਨ).... ਸੁਣ ....(ਵਿਘਨ)....

(ਇਸ ਸਮੇਂ ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ, ਅਜ਼ਾਦ ਮੈਂਬਰਜ਼ ਸਦਨ ਦੇ ਵੈੱਲ ਵਿੱਚ ਬਿਨਾਂ ਆਗਿਆ ਉਚੀ ਉਚੀ ** ** ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਰਦਾਰ ਸੁਖਬੀਰ ਸਿੰਘ ਬਾਦਲ ਨੂੰ ਇਨ੍ਹਾਂ ਨੇ ਕਿਹਾ ....(ਵਿਘਨ).... ਸਪੀਕਰ ਸਾਹਿਬ, ਜਿਹੜੇ ਲੋਕ ਕੱਲ੍ਹ ਤੱਕ ਅਕਾਲੀ ਦਲ ਵਿੱਚ ਸੀ, ਅਕਾਲੀ ਦਲ ਦੇ ਗੁਣ ਗਾਉਂਦੇ ਸੀ, ਪਾਰਟੀ ਪ੍ਰਧਾਨ ਨੂੰ ਰੋਟੀਆਂ ਖਵਾਉਂਦੇ ਸੀ, ਸਰਦਾਰ ਬਿਕਰਮ ਸਿੰਘ ਮਜੀਠੀਏ ਨੂੰ ਸਰ੍ਹਾਣੇ ਵਾਲੇ ਪਾਸੇ ਬਿਠਾ ਕੇ ਗੋਡੇ ਘੁੱਟਦੇ ਸੀ, ਅੱਜ ਉਨ੍ਹਾਂ ਦੇ ਉਤੇ ਇਲਜ਼ਾਮ ਲਗਾਉਂਦੇ ਹਨ ....(ਵਿਘਨ)..... ਇਹ ਪੰਜਾਬ ਵਾਸਤੇ ਨਹੀਂ ਬੋਲ ਰਹੇ....(ਵਿਘਨ)... ਇਹ ਕਹਿੰਦੇ ਮੈਨੂੰ ਮੰਤਰੀ ਬਣਾ ਦਿਓ ਅਤੇ ਮੇਰੇ ਭਰਾ ਨੂੰ ਸੰਸਦੀ ਸਕੱਤਰ ਬਣਾ ਦਿਓ ....(ਵਿਘਨ).....

**ਮਾਲ ਅਤੇ ਮੁੜ ਵਸੇਬਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ** **

**Mr. Speaker :** Nothing should be recorded. Who soever is speaking without my permission, not to be recorded. ਸਿਰਫ ਵਲਟੋਹਾ ਸਾਹਿਬ ਦੀ ਸਪੀਚ ਰਿਕਾਰਡ ਕੀਤੀ ਜਾਵੇ।

---

** **Not recorded as ordered by the Chair.

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਰਦਾਰ ਸੁਖਬੀਰ ਸਿੰਘ ਬਾਦਲ ਦੇ ਗੁਣ ਗਾਉਣ ਵਾਲੇ ਅਤੇ ਸਰਦਾਰ ਬਿਕਰਮ ਸਿੰਘ ਮਜੀਠੀਏ ਦੇ ਗੋਡੇ ਘੁੱਟਣ ਵਾਲੇ ਅੱਜ ਇਹ ਗੱਲਾਂ ਕਰਦੇ ਹਨ? ਸਪੀਕਰ ਸਾਹਿਬ, ਬਾਅਦ ਵਿੱਚ ਪਾਰਲੀਮੈਂਟ ਦੀ ਇਲੈਕਸ਼ਨ ਆ ਗਈ। ਇਹ ਪਾਰਲੀਮੈਂਟ ਦੀ ਟਿਕਟ ਮੰਗਦੇ ਰਹੇ ਕਿ ਸਾਨੂੰ ਪਾਰਲੀਮੈਂਟ ਦੀ ਟਿਕਟ ਦਿਓ। ਲੁਧਿਆਣਾ ਮਿਊਂਸਿਪਲ ਕਾਰਪੋਰੇਸ਼ਨ ਦੀਆਂ ਚੋਣਾਂ ਹੋਈਆਂ, ਇਨ੍ਹਾਂ ਦਾ ਸਵਾਲ ਕੀ ਸੀ ਕਿ ਸਾਡਾ ਮੇਅਰ ਬਣਾਓ ....

**Mr. Speaker :** Please go to your seats.

**ਸਰਦਾਰ ਵਿਰਸਾ ਸਿੰਘ ਵਲਟੋਹਾ :** ਇਹ ਕਹਿੰਦੇ ਸਾਨੂੰ ਮੇਅਰ ਬਣਾਓ। ਇਹ ਕਦੇ ਮੰਗਦੇ ਹਨ ਮੰਤਰੀ ਦੇ ਅਹੁਦੇ, ਕਦੇ ਪਾਰਲੀਮੈਂਟ ਦੀ ਟਿਕਟ, ਕਦੇ ਮੇਅਰ ਦੇ ਅਹੁਦੇ ਔਰ ਉਥੇ ਜਾ ਕੇ ਬਹਿ ਗਏ। ਅੱਜ ਇਹ ਗੱਲਾਂ ਕਰਦੇ ਹਨ। ਇਹ ਕਿਸੇ ਦੇ ਹਿਤੈਸ਼ੀ ਨਹੀਂ ਹਨ।

(ਇਸ ਸਮੇਂ ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਿਮਰਜੀਤ ਸਿੰਘ ਬੈਂਸ, ਅਜ਼ਾਦ ਮੈਂਬਰਜ਼ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਉਚੀ ਉਚੀ ** ** ਬੋਲ ਰਹੇ ਸਨ ਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਅੱਜ ਇਹ ਪੰਜਾਬ ਦੇ ਪਾਣੀਆਂ ਦੀ ਗੱਲ ਕਰਦੇ ਹਨ। ਸਪੀਕਰ ਸਾਹਿਬ, ਇਨ੍ਹਾਂ ਦੀਆਂ ਸਾਂਝਾਂ ਕਾਂਗਰਸ ਪਾਰਟੀ ਨਾਲ ਹਨ (ਵਿਘਨ)(ਸ਼ੋਰ)... ਇਨ੍ਹਾਂ ਦੀ ਕਾਂਗਰਸ ਨਾਲ ਸੌਦੇਬਾਜ਼ੀ ਹੋ ਰਹੀ ਹੈ। (ਵਿਘਨ )(ਸ਼ੋਰ)

(ਇਸ ਸਮੇਂ ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਿਮਰਜੀਤ ਸਿੰਘ ਬੈਂਸ, ਅਜ਼ਾਦ ਮੈਂਬਰਜ਼ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਉਚੀ ਉਚੀ ** ** ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਸਰਦਾਰ ਵਿਰਸਾ ਸਿੰਘ ਵਲਟੋਹਾ:** ਸਪੀਕਰ ਸਾਹਿਬ, ਇਹ ਆਮ ਆਦਮੀ ਪਾਰਟੀ ਦੇ ਦੋਗਲੇ ਏਜੰਟ ਹਨ, ਕੋਈ ਇੱਕ ਪਾਸੇ ਜਾਂਦਾ ਹੈ, ਕੋਈ ਦੂਜੇ ਪਾਸੇ ਜਾਂਦਾ ਹੈ, (ਵਿਘਨ)(ਸ਼ੋਰ) ਇਹ ਕੇਜਰੀਵਾਲ ਦੇ ਏਜੰਟ ਹਨ। ਇਹ ਕਾਂਗਰਸ ਦੇ ਏਜੰਟ ਹਨ (ਵਿਘਨ ) (ਸ਼ੋਰ) ਮੈਂ ਪੰਜਾਬ ਦੇ ਖਾਤਰ ਲੱਤਾਂ ਵਢਾ ਕੇ ਆਇਆ ਹਾਂ (ਵਿਘਨ) (ਸ਼ੋਰ) ਤੁਸੀਂ ਗੱਲਾਂ ਮਾਰਦੇ ਹੋ, ** ** ਤੁਸੀਂ ਭਲੇ

---

** ** Not recorded as ordered by the Chair.

ਮਾਣਸੀ ਦਾ ਫਾਇਦਾ ਉਠਾਉਂਦੇ ਹੋ। (ਵਿਘਨ ) (ਸ਼ੋਰ) ਤੁਸੀਂ ਵੱਡੇ ** ** ਹੋ, ਤੁਸੀਂ ਦੁਨੀਆਂ ਦੇ ** ** ਹੋ (ਵਿਘਨ )(ਸ਼ੋਰ) ਇਹ ਮੈਂ ਤੁਹਾਡੀ ਸੱਚਿਆਂ ਦੀ ਦੱਸ ਰਿਹਾ ਹਾਂ..

**Mr. Speaker:** Nothing should be recorded.

-----

## WALK-OUT

(ਇਸ ਸਮੇਂ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ, ਅਜ਼ਾਦ ਮੈਂਬਰਜ਼ ਮਾਨਯੋਗ ਸੀ.ਐਮ. ਸਾਹਿਬ ਵਾਲੀ ਸਾਈਡ ਤੋਂ ਉੱਚੀ-ਉੱਚੀ ** ** ਬੋਲਦੇ ਹੋਏ ਅਤੇ ਸਰਕਾਰ ਵਿਰੋਧੀ ਨਾਅਰੇ ਲਗਾਉਂਦੇ ਹੋਏ ਸਦਨ ਵਿੱਚੋਂ ਵਾਕ ਆਊਟ ਕਰ ਗਏ।)

------

## OFFICIAL RESOLUTION REG. DIRECTING PUNJAB GOVERNMENT, CABINET AND ALL GOVERNMENT OFFICERS/ OFFICIALS NEITHER TO HANDOVER THE LAND OF PUNJAB FOR THE CONSTRUCTION OF SATLUJ- YAMUNA LINK CANAL NORALLOW TO WORK OR COOPERATE FOR THE SAME *(Resumption)*

**ਮਾਲ ਤੇ ਮੁੜ ਵਸੇਬਾ ਮੰਤਰੀ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਨ੍ਹਾਂ ਲਈ ਅੱਜ ਇਹ ਕੰਮ ਕਰਨਾ ਬੜਾ ਜ਼ਰੂਰੀ ਸੀ ਕਿਉਂਕਿ ਹੁਣ ਇਨ੍ਹਾਂ ਨੇ ਜਾ ਕੇ ਸ਼੍ਰੀ ਰਾਹੁਲ ਗਾਂਧੀ ਨੂੰ ਜਚਾਉਣਾ ਹੈ ਕਿ ਜਿਹੜਾ ਕਾਂਗਰਸ ਪਾਰਟੀ ਕੰਮ ਕਰਕੇ ਨਹੀਂ ਆਈ, ਅੱਜ ਅਸੀਂ ਉਹ ਕਰਕੇ ਆਏ ਹਾਂ। ਅਸੀਂ ਤੁਹਾਡੇ ਲਈ ਸੱਚੇ ਸਪੂਤ ਹਾਂ, ਹੋਰ ਕੋਈ ਨਹੀਂ ਹੈ। ਅਖਬਾਰਾਂ ਵਾਲੇ ਜਦੋਂ ਫੋਨ ਕਰਦੇ ਹਨ ਤੇ ਕਹਿੰਦੇ ਹਨ ਕਿ ਸਾਡੀ ਕਾਂਗਰਸ ਪਾਰਟੀ ਵਾਲਿਆਂ ਨਾਲ ਗੱਲ ਚੱਲ ਰਹੀ ਹੈ, ਸਾਡੀ ਉਨ੍ਹਾਂ ਨਾਲ ਵੀ ਚਲ ਰਹੀ ਹੈ । ਇਹ ਸਾਰਾ ਡਰਾਮਾ ਅਗਾਂਹ ਟਿਕਟ ਪੱਕੀ ਕਰਨ ਦਾ ਸੀ। ਐਵੇਂ ਨਾ ਇਨ੍ਹਾਂ ਦੀਆਂ ਗੱਲਾਂ ਵਿੱਚ ਆ ਜਾਇਉ ਕਿ

** ** Not recorded as ordered by the Chair.

[ ਮਾਲ ਤੇ ਮੁੜ ਵਸੇਬਾ ਮੰਤਰੀ ]

ਇਨ੍ਹਾਂ ਨੂੰ ਪਾਣੀ ਨਾਲ ਹਮਦਰਦੀ ਹੈ, ਇਨ੍ਹਾਂ ਨੂੰ ਤਾਂ ਆਪਣੇ ਪੁੱਤਾਂ ਨਾਲ ਹਮਦਰਦੀ ਨਹੀਂ ਹੈ, ਪਾਣੀ ਨਾਲ ਇਨ੍ਹਾਂ ਦੀ ਕਾਹਦੀ ਹਮਦਰਦੀ ਹੈ? .... (ਰੂਲਿੰਗ ਪਾਰਟੀ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ)

**ਸਰਦਾਰ ਵਿਰਸਾ ਸਿੰਘ ਵਲਟੋਹਾ:** ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਜਿਹੜੀ ਇਨ੍ਹਾਂ ਨੇ ਇੱਥੇ ਹਾਊਸ ਨੂੰ ਅਤੇ ਪੰਜਾਬ ਦੇ ਲੋਕਾਂ ਨੂੰ ਮਿਸਲੀਡ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਪੰਜਾਬ ਨੇ ਸੁਪਰੀਮ ਕੋਰਟ ਵਿੱਚ ਕੇਸ ਹੀ ਸੀਰੀਅਸਲੀ ਨਹੀਂ ਲੜਿਆ ਉਥੇ ਕੋਈ ਜੂਨੀਅਰ ਵਕੀਲ, ਪਤਾ ਨਹੀਂ ਇਨ੍ਹਾਂ ਨੇ ਕਿਸ ਦਾ ਨਾਂ ਲਿਖਿਆ ਹੈ, ਸ਼੍ਰੀ ਦਿਨੇਸ਼ ਗਰਗ । No advocate of the name of Shri Dinesh Garg appeared for the Punjab in Supreme Court in present case. ਕੋਈ ਬੰਦਾ ਪੇਸ਼ ਹੀ ਨਹੀਂ ਹੋਇਆ । ਦਿਨੇਸ਼ ਗਰਗ ਨਾਂ ਦਾ ਵਿਅਕਤੀ ਕੋਈ ਹੋਰ ਹੈ। ਸਪੀਕਰ ਸਾਹਿਬ, ਜਿਹੜੇ ਵਕੀਲ ਪੇਸ਼ ਹੁੰਦੇ ਰਹੇ ਹਨ, ਸੀਨੀਅਰ ਵਕੀਲ ਪੇਸ਼ ਹੁੰਦੇ ਰਹੇ ਹਨ, ਇਨ੍ਹਾਂ ਵਿੱਚ ਸ਼੍ਰੀ ਰਾਮ ਜੇਠ ਮਲਾਨੀ, ਸ਼੍ਰੀ ਹਰੀਸ ਸਾਲਵੇ, ਸ਼੍ਰੀ ਆਰ.ਐਸ.ਸੂਰੀ, ਸ਼੍ਰੀ ਮੋਹਨ ਕਤਾਰਕੀ, ਸ਼੍ਰੀ ਅਰੁਨ ਕਾਪਰੀਆ, ਸ਼੍ਰੀ ਵੀ. ਸੁਲਿੰਦਰਾ, ਸਰਦਾਰ ਜੇ.ਐਸ.ਛਾਬੜਾ ਅਤੇ ਸ਼੍ਰੀ ਰਾਜੀਵ ਧਮਨ, ਇਹ ਸੀਨੀਅਰ ਵਕੀਲ ਪੇਸ਼ ਹੁੰਦੇ ਰਹੇ ਹਨ। ਇਹ ਲੋਕ ਕਿਉਂ ਪੰਜਾਬ ਨਾਲ ਧੋਖਾ ਕਰਦੇ ਹਨ ? ਕਿਉਂ ਪੰਜਾਬ ਨੂੰ ਮਿਸਲੀਡ ਕਰਦੇ ਹਨ ਕਿਉਕਿ ਇਨ੍ਹਾਂ ਲੋਕਾਂ ਦਾ ਆਪਣਾ ਕੋਈ ਸਟੈਂਡ ਨਹੀਂ ਹੈ। ਇੱਕ ਬੰਨੇ ਤਾਂ ਇਹ ਪੰਜਾਬ ਹਿਤੈਸ਼ੀ ਹੋਣ ਦਾ ਦਾਅਵਾ ਕਰਦੇ ਹਨ, ਦੂਜੇ ਬੰਨੇ ਪੰਜਾਬ ਦੀ ਸਭ ਤੋਂ ਦੁਸ਼ਮਣ ਜਮਾਤ, ਕਾਂਗਰਸ ਨਾਲ ਸਾਂਝਾਂ ਪਾਉਂਦੇ ਹਨ । ਪਾਈਆਂ ਕਿ ਨਹੀਂ ਪਾਈਆਂ? ਸਪੀਕਰ ਸਾਹਿਬ, ਤੁਹਾਨੂੰ ਤਾਂ ਜ਼ਿਆਦਾ ਪਤਾ ਹੈ ਕਿਉਂਕਿ ਇਹ ਤੁਹਾਡੇ ਤਾਂ ਗਵਾਂਢ ਵਿੱਚ ਬੈਠੇ ਹਨ, ਸ਼ਾਇਦ ਤੁਹਾਡੇ ਨਾਲ ਸਲਾਹ ਵੀ ਕਰ ਲੈਂਦੇ ਹੋਣਗੇ ਕਿ ਸਪੀਕਰ ਸਾਹਿਬ ਸਾਨੂੰ ਕੋਈ ਸਲਾਹ ਦੇ ਦਿਉ ਕਿ ਅੱਜ ਸਾਡੀ ਕਾਂਗਰਸ ਪਾਰਟੀ ਨਾਲ ਤੇ ਸ਼੍ਰੀ ਰਾਹੁਲ ਗਾਂਧੀ ਨਾਲ ਇਹ ਗੱਲ ਚੱਲੀ ਹੈ ਅਤੇ ਸ਼੍ਰੀਮਤੀ ਸੋਨੀਆ ਗਾਂਧੀ ਨਾਲ ਗੱਲ ਚੱਲੀ ਹੈ। ਤੁਹਾਡਾ ਸੁਭਾਅ ਹੈ...., ਪਰ ਤੁਸੀਂ ਕਹਿੰਦੇ ਨਹੀਂ ਤਾਂ ਵੱਖਰੀ ਗੱਲ ਹੈ । ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਹੈ ਕਿ ਇਨ੍ਹਾਂ ਲੋਕਾਂ ਨੇ ਅਖਬਾਰਾਂ ਵਿੱਚ ਬਿਆਨ ਦਿੱਤੇ ਹਨ, ਮੀਡੀਏ ਵਿੱਚ ਵੀ ਬਿਆਨ ਦਿੱਤੇ ਹਨ, ਸੋਸ਼ਲ ਮੀਡੀਏ ਵਿੱਚ ਬਿਆਨ ਦਿੱਤੇ ਹਨ ਕਿ ਸਾਡੀ ਦੋਨਾਂ ਪਾਰਟੀਆਂ ਨਾਲ, ਕਾਂਗਰਸ ਨਾਲ ਵੀ ਤੇ ਆਮ ਆਦਮੀ ਪਾਰਟੀ

ਨਾਲ ਵੀ ਗੱਲ ਚੱਲ ਰਹੀ ਹੈ, ਅਸੀਂ ਕਿਹੜੀ ਪਾਰਟੀ ਵਿੱਚ ਸ਼ਾਮਲ ਹੋਣਾ ਹੈ, ਸਾਡੀਆਂ ਸ਼ਰਤਾਂ ਤੈਅ ਹੋ ਰਹੀਆਂ ਹਨ, ਜਿਹੜੀਆਂ ਸਾਨੂੰ ਸ਼ਰਤਾਂ ਵਾਰਾ ਖਾਣਗੀਆਂ, ਉਸ ਪਾਰਟੀ ਦੇ ਨਾਲ ਸਮਝੌਤਾ ਕਰ ਲਵਾਂਗੇ। ਇਸ ਦਾ ਮਤਲਬ ਇਨ੍ਹਾਂ ਨੂੰ ਪੰਜਾਬ ਪਿਆਰਾ ਨਹੀਂ, ਇਨ੍ਹਾਂ ਲੋਕਾਂ ਨੂੰ ਆਪਣੀ ਸੌਦੇਬਾਜ਼ੀ ਪਿਆਰੀ ਹੈ, ਇਹ ਉਹ ਲੋਕ ਹਨ ਲੇਕਿਨ ਅੱਜ ਪੰਜਾਬ ਦੀਆਂ ਗੱਲਾਂ ਕਰਦੇ ਹਨ। ਸਪੀਕਰ ਸਾਹਿਬ, ਜਿਹੜੀ ਮੈਂ ਗੱਲ ਕੀਤੀ ਸੀ, ਉਹ ਬਿਲਕੁਲ ਸਹੀ ਹੈ ਕਿ ਦੋ ਸਾਲ ਪਹਿਲਾਂ ਤੱਕ ਇਥੇ ਹੀ ਸਦਨ ਵਿੱਚ, ਪੰਜਾਬ ਵਿੱਚ, ਇਹ ਦੋਨੋਂ ਭਰਾ, ਬੈਂਸ ਬ੍ਰਦਰਜ਼ ਸਰਦਾਰ ਸੁਖਬੀਰ ਸਿੰਘ ਬਾਦਲ ਦੇ ਸੋਹਲੇ ਗਾਉਂਦੇ ਸੀ, ਘਰੇ ਸੱਦ-ਸੱਦ ਕੇ ਰੋਟੀਆਂ ਖੁਆਉਂਦੇ ਸੀ, ਮੁੱਠੀ-ਚਾਪੀ ਕਰਦੇ ਸੀ, ਕੋਈ ਸਮਾਂ ਸੀ ਜਦੋਂ ਇਨ੍ਹਾਂ ਨੇ ਮੰਤਰੀ ਦਾ ਅਹੁਦਾ ਮੰਗਿਆ, ਚੀਫ ਪਾਰਲੀਮੈਂਟਰੀ ਸੈਕੇਟਰੀ ਦਾ ਅਹੁਦਾ ਸਰਦਾਰ ਸੁਖਬੀਰ ਸਿੰਘ ਬਾਦਲ ਕੋਲੋਂ ਮੰਗਿਆ, ਸਰਦਾਰ ਬਿਕਰਮ ਸਿੰਘ ਮਜੀਠੀਆ ਕੋਲੋਂ ਮੰਗਿਆ। ਇਹ ਇਕੱਠੇ ਸੱਦ-ਸੱਦ ਕੇ ਦੋਨਾਂ ਲੀਡਰਾਂ ਨੂੰ ਖਾਣੇ ਖੁਆਉਂਦੇ ਰਹੇ । ਚਲੋ ਕਰ ਲੈਣ ਦਿਉ । ਫਿਰ ਕਾਰਪੋਰੇਸ਼ਨ ਦੀਆਂ ਚੋਣਾਂ ਆ ਗਈਆਂ, ਕਾਰਪੋਰੇਸ਼ਨਾਂ ਦੀਆਂ ਚੋਣਾਂ ਹੋ ਗਈਆਂ, ਇਨ੍ਹਾਂ ਦਾ ਇੱਕੋ ਹੀ ਸਵਾਲ ਸੀ। ਸਪੀਕਰ ਸਾਹਿਬ, ਤੁਹਾਨੂੰ ਤਾਂ ਪਤਾ ਹੋਣਾ ਹੈ, ਤੁਸੀਂ ਤਾਂ ਲੁਧਿਆਣੇ ਤੋਂ ਹੋ। ਸਪੀਕਰ ਸਾਹਿਬ, ਇਹ ਮੇਅਰ ਪਦ ਆਪਣੇ ਜਾਣਕਾਰਾਂ ਲਈ ਮੰਗਦੇ ਰਹੇ, ਮੰਗਦੇ ਰਹੇ ਜਾਂ ਨਹੀਂ? ਇਹ ਮੰਗਦੇ ਰਹੇ ਹਨ। ਉਸ ਤੋਂ ਬਾਅਦ ਮੈਂਬਰ ਪਾਰਲੀਮੈਂਟ ਦੀ ਇਲੈਕਸ਼ਨ ਵੇਲੇ ਸੌਦੇਬਾਜ਼ੀ ਦੀ ਕੋਸ਼ਿਸ਼ ਕੀਤੀ ਕਿ ਅਸੀਂ ਤੁਹਾਡੇ ਨਾਲ ਖੜ੍ਹੋਤੇ ਹਾਂ, ਤਾਂ ਹੀ ਖੜ੍ਹੋਤੇ ਹਾਂ ਜੇ ਮੈਂਬਰ ਪਾਰਲੀਮੈਂਟ ਦੀ ਟਿਕਟ ਦੇਣੀ ਹੈ। ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਤੁਸੀਂ ਐਮ.ਐਲ.ਏ. ਬਣ ਗਏ ਹੋ, ਪਾਰਟੀ ਤੁਹਾਨੂੰ ਮਾਣ ਸਨਮਾਨ ਦੇ ਰਹੀ ਹੈ, ਹਿੱਕ ਨਾਲ ਲਾ ਰਹੀ ਹੈ। ਜਦੋਂ ਸਿਮਰਜੀਤ ਸਿੰਘ ਬੈਂਸ ਨੇ ਲੁਧਿਆਣੇ ਵਿੱਚ ਐਕਸ ਫੌਜੀ ਤਹਿਸੀਲਦਾਰ ਕੁੱਟਿਆ ਸੀ, ਜਿਸ ਦਾ ਰਿਕਾਰਡ ਹੈ ਕਿ ਉਹ ਅਫ਼ਸਰ ਪੰਜਾਬ ਦੀ ਬਿਊਰੋਕ੍ਰੇਸੀ ਵਿੱਚ ਸਾਫ-ਸੁਥਰੇ ਕਿਰਦਾਰ ਵਾਲਾ ਹੈ। ਜਦੋਂ ਉਸ ਦੇ ਦਫਤਰ ਵਿੱਚੋਂ ਧੂਹ ਕੇ ਇਨਸਲਟ ਕੀਤੀ, ਪੱਗਾਂ ਲਾਹੀਆਂ, ਬੇਇੱਜ਼ਤੀ ਕੀਤੀ, ਉਦੋਂ ਇਸੇ ਹਾਊਸ ਵਿੱਚ ਇਨ੍ਹਾਂ ਦੇ ਸਾਂਝੀਵਾਲ ਕਾਂਗਰਸ ਪਾਰਟੀ ਵਾਲਿਆਂ ਨੇ ਜੋ ਸਾਡੀ ਕੁੱਤੇਖਾਣੀ ਕੀਤੀ ਸੀ, ਇਨ੍ਹਾਂ ਬੈਂਸ ਭਰਾਵਾਂ ਦੀ ਖਾਤਰ, ਉਨ੍ਹਾਂ ਵੀਰਾਂ ਨੂੰ ਜ਼ਰੂਰ ਚੇਤਾ ਹੋਵੇਗਾ,

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਉਹ ਜਿਹੜੇ ਮੇਰੇ ਮੀਡੀਆ ਵਾਲੇ ਵੀਰ ਹਨ। ਇਸੇ ਹਾਊਸ ਵਿੱਚ ਸਦਨ ਐਡਜਰਨ ਹੁੰਦਾ ਰਿਹਾ, ਹਾਊਸ ਮੁਲਤਵੀ ਹੁੰਦਾ ਰਿਹਾ, ਹਾਊਸ ਵਿੱਚ ਰੌਲਾ-ਰੱਪਾ ਪੈਂਦਾ ਰਿਹਾ। ਇਹ ਗੁੰਡਾ-ਗਰਦੀ ਬਾਰੇ ਦੂਜਿਆਂ ਨੂੰ ਗੱਲਾਂ ਕਰਦੇ ਹਨ। ਸਪੀਕਰ ਸਾਹਿਬ, ਮੈਂਬਰ ਪਾਰਲੀਮੈਂਟ ਦੀ ਟਿਕਟ ਨਹੀਂ ਦਿੱਤੀ, ਫਿਰ ਅਜ਼ਾਦ ਖੜ੍ਹੇ ਹਨ। ਕਿੰਨੀਆਂ ਵੋਟਾਂ ਪਈਆਂ ਹਨ, ਉਹ ਸਾਰਿਆਂ ਨੂੰ ਪਤਾ ਹੈ। ਮਈ, 2014 ਤੋਂ ਬਾਅਦ ਉਸ ਪਾਸੇ ਜਾ ਕੇ ਬੈਠ ਗਏ। ਸਵਾ ਦੋ ਸਾਲ ਹੋ ਗਏ ਹਨ। ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੋਵੇਗਾ ਕਿ ਇਹ ਪੰਜਾਬ ਦੇ ** ** ਕਰਨ ਵਾਲੇ ਹਨ, ਹੋਰ ਵੀ ** ** ਹੋਣਗੇ ਪਰ ਮੇਰਾ ਖਿਆਲ ਹੈ ਕਿ ਉਨ੍ਹਾਂ ** ** ਦੀ ਲਿਸਟ ਵਿੱਚ ਸਭ ਤੋਂ ਉੱਤੇ ਇਨ੍ਹਾਂ ਬੈਂਸ ਬ੍ਰਦਰਜ਼ ਦਾ ਨਾਂ ਹੈ। ਮੈਂ ਇਸ ਪਾਸੇ ਨਹੀਂ ਜਾਣਾ ਚਾਹੁੰਦਾ।

ਉਸ ਕੁਦਰਤ ਨੇ ਇਸ ਧਰਤੀ ਤੇ ਬੜੀਆਂ ਨਿਆਮਤਾਂ, ਬੜੇ ਕੁਦਰਤੀ ਸੋਮੇ ਪੈਦਾ ਕੀਤੇ ਹਨ। ਬਹੁਤ ਸੋਮੇ ਹਨ, ਕਿਤੇ ਸੋਨਾ ਪੈਦਾ ਹੁੰਦਾ ਹੈ, ਕਿਤੇ ਲੋਹਾ ਪੈਦਾ ਹੁੰਦਾ ਹੈ, ਕਿਤੇ ਸੰਗਮਰਮਰ ਪੈਦਾ ਹੁੰਦਾ ਹੈ, ਕਿਤੇ ਕੋਲਾ ਪੈਦਾ ਹੁੰਦਾ ਹੈ, ਕਿਤੇ ਹੋਰ ਕੁਝ ਪੈਦਾ ਹੁੰਦਾ ਹੈ ਪਰ ਪੰਜਾਬ ਨੂੰ ਉਸ ਵਾਹਿਗੁਰੂ ਨੇ ਪਾਣੀ ਦਿੱਤਾ। ਦੁਨੀਆਂ ਦੀਆਂ ਸਾਰੀਆਂ ਚੀਜ਼ਾਂ ਬੜੀਆਂ ਮਹਿੰਗੀਆਂ ਹਨ ਪਰ ਜੇ ਗਿਣਿਆ ਜਾਵੇ ਤਾਂ ਪਾਣੀ ਤੋਂ ਮਹਿੰਗੀ ਚੀਜ਼ ਕੋਈ ਨਹੀਂ। ਸਾਡੀ ਗੁਰਬਾਣੀ ਨੇ ਕਿਹਾ ਹੈ, ਸਾਡੇ ਸਤਿਗੁਰੂ ਨੇ ਹਵਾ ਤੇ ਪਾਣੀ ਦੀ ਮਹੱਤਤਾ ਬਾਰੇ ਗੁਰਬਾਣੀ ਵਿੱਚ ਕਿਹਾ ਹੈ ਇਨ੍ਹਾਂ ਤੋਂ ਬਿਨਾ ਬੰਦਾ ਜੀਅ ਨਹੀਂ ਸਕਦਾ। ਪਾਣੀ ਨੂੰ ਪਿਤਾ ਦਾ ਦਰਜਾ ਦਿੱਤਾ ਗਿਆ ਹੈ। ਸਾਡੇ ਤੋਂ ਪਿਤਾ ਵੀ ਖੋਹ ਕੇ ਲੈ ਗਏ। ਸਾਡੇ ਪਿਤਾ ਉੱਤੇ ਡਾਕੇ ਮਾਰੇ ਗਏ ਹਨ। ਸਪੀਕਰ ਸਾਹਿਬ, ਚਿੰਤਘਣੇ ਲੋਕ, ਜਿਹੜੇ ਦੁਨੀਆਂ ਦੇ ਆਉਣ ਵਾਲੇ ਹਾਲਾਤਾਂ ਪ੍ਰਤੀ ਚਿੰਤਾ ਰੱਖਦੇ ਹਨ, ਉਨ੍ਹਾਂ ਨੇ ਚਿੰਤਾ ਪ੍ਰਗਟਾਈ ਹੈ ਕਿ ਆਉਣ ਵਾਲੇ ਸਮੇਂ ਵਿੱਚ ਲੜਾਈਆਂ ਜ਼ਰੂਰ ਹੋਣੀਆਂ ਹਨ ਅਤੇ ਉਹ ਪਾਣੀ ਕਰਕੇ ਹੋਣੀਆਂ ਹਨ...

**ਮਾਨਯੋਗ ਸਪੀਕਰ :** ਪਲੀਜ਼ ਕਨਕਲੂਡ ਕਰੋ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਉਸ ਪਾਣੀ ਨੂੰ ਕਿਸ ਨੇ ਖੋਹਿਆ ਹੈ? ਸਪੀਕਰ ਸਾਹਿਬ, ਸਾਡੇ ਤੋਂ ਵੱਧ ਸ਼ਾਇਦ ਤੁਹਾਨੂੰ ਪਤਾ ਹੈ। ਅਸੀਂ ਨਿੱਕੇ -ਨਿੱਕੇ ਹੁੰਦੇ ਸੀ ਅਤੇ ਪੰਜਵੀਂ-ਛੇਵੀਂ ਕਲਾਸ ਵਿੱਚ ਪੜ੍ਹਦੇ ਸੀ, ਤੁਹਾਡਾ ਨਾਂ

** Expunged as ordered by the Chair.

ਸੁਣਦੇ ਰਹੇ ਹਾਂ। ਤੁਸੀਂ ਸ਼੍ਰੋਮਣੀ ਅਕਾਲੀ ਦਲ ਦੀਆਂ ਮੂਹਰਲੀਆਂ ਕਤਾਰਾਂ ਵਿੱਚ ਪਾਣੀ ਦੀ ਖਾਤਰ ਲੜਦੇ ਰਹੇ ਹੋ। ਸੰਨ 1973 ਦਾ ਸ੍ਰੀ ਅਨੰਦਪੁਰ ਸਾਹਿਬ ਦਾ ਮਤਾ ਜਿਹੜਾ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਾਰੀ ਲੀਡਰਸ਼ਿਪ ਨੇ ਪਾਸ ਕੀਤਾ ਸੀ, ਉਥੇ ਵੀ ਪਾਣੀਆਂ ਦੀ ਲੜਾਈ ਦੀ ਗੱਲ ਕੀਤੀ ਸੀ ਕਿ ਸਾਡਾ ਪਾਣੀ ਨਾ ਖੋਹੋ। ਇਹ ਦੇਖੋ ਕਿ ਸਾਡੇ ਪਾਣੀ ਖੋਹ ਲਏ ਗਏ, ਪੰਜਾਬੀ ਬੋਲਦੇ ਇਲਾਕੇ ਖੋਹ ਲਏ, ਚੰਡੀਗੜ੍ਹ ਖੋਹ ਲਿਆ ਅਤੇ ਜੇ ਹੁਣ ਫਿਰ ਪੰਜਾਬ ਨਾਲ ਧੱਕਾ ਕੀਤਾ ਤਾਂ ਅਸੀਂ ਬਰਦਾਸ਼ਤ ਨਹੀਂ ਕਰਾਂਗੇ। ਐਸ.ਵਾਈ.ਐਲ. ਬਣਾਉਣ ਵਾਲੇ, ਬਣਵਾਉਣ ਵਾਲੇ, ਉਸ ਵੇਲੇ ਭੰਗੜੇ ਪਾਉਣ ਵਾਲੇ, ਲੱਡੂ ਵੰਡਣ ਵਾਲੇ ਅਤੇ ਤਾੜੀਆਂ ਵਜਾਉਣ ਵਾਲੇ, ਕੈਪਟਨ ਅਮਰਿੰਦਰ ਸਿੰਘ ਤੇ ਸਮੁੱਚੀ ਕਾਂਗਰਸ ਅੱਜ ਕਿਸ ਗੱਲ ਦਾ ਢੌਂਗ ਕਰਦੀ ਹੈ? ਉਹੀ ਹੁਣ ਕਹਿਣ ਕਿ ਅਸੀਂ ਪੰਜਾਬ ਦੇ ਹਿਤੈਸ਼ੀ ਹਾਂ? ਉਹ ਡਰਾਮਾ ਕਰਨ ਕਿ ਅਸੀਂ ਪੰਜਾਬ ਦੇ ਹਿਤੈਸ਼ੀ ਹਾਂ? ਕੈਪਟਨ ਅਮਰਿੰਦਰ ਸਿੰਘ ਨੂੰ ਮੈਂ ਦੱਸਣਾ ਚਾਹੁੰਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਜੀ, ਜਦੋਂ ਪੰਜਾਬ ਦੇ ਪਾਣੀਆਂ ਦੀ ਗਾਥਾ ਲਿਖੀ ਜਾਵੇਗੀ, ਪੰਜਾਬ ਦੇ ਪਾਣੀਆਂ ਦੇ ਦੁਸ਼ਮਣਾਂ ਦੀ ਕਹਾਣੀ ਲਿਖੀ ਜਾਵੇਗੀ ਤਾਂ ਸਭ ਤੋਂ ਉੱਤੇ ਨਾਂ ਸ਼੍ਰੀਮਤੀ ਇੰਦਰਾ ਗਾਂਧੀ ਦਾ, ਕਾਂਗਰਸ ਪਾਰਟੀ ਦਾ ਆਵੇਗਾ ਅਤੇ ਉਸ ਤੋਂ ਬਾਅਦ ਕੈਪਟਨ ਅਮਰਿੰਦਰ ਸਿੰਘ ਜੀ ਦਾ ਨਾਂ ਆਵੇਗਾ। ਐਸ.ਵਾਈ.ਐਲ. ਨਹਿਰ ਬਾਰੇ ਸ਼੍ਰੀਮਤੀ ਇੰਦਰਾ ਗਾਂਧੀ ਦਾ ਇਤਿਹਾਸ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਅਤੇ ਹੋਰ ਮੈਂਬਰ ਸਾਹਿਬਾਨਾਂ ਨੇ ਦੱਸ ਦਿੱਤਾ ਹੈ, ਮੈਂ ਉਸ ਪਾਸੇ ਜਾਣਾ ਨਹੀਂ ਚਾਹੁੰਦਾ। ਮੈਂ ਰੈਪੀਟੀਸ਼ਨ ਨਹੀਂ ਕਰਨਾ ਚਾਹੁੰਦਾ ਪਰ ਜਿਸ ਦਿਨ ਸ਼੍ਰੀਮਤੀ ਇੰਦਰਾ ਗਾਂਧੀ ਨੇ ਨੀਂਹ ਪੱਥਰ ਰੱਖਿਆ ਸੀ, ਉਸੇ ਦਿਨ ਸ਼੍ਰੋਮਣੀ ਅਕਾਲੀ ਦਲ ਨੇ ਕਪੂਰੀ ਵਿਖੇ ਮੋਰਚਾ ਲਾਇਆ ਸੀ। ਉਹੀ ਕਪੂਰੀ ਮੋਰਚਾ ਬਾਅਦ ਵਿੱਚ ਧਰਮ ਯੁੱਧ ਮੋਰਚਾ ਬਣਿਆ। ਜਿਸ ਵਿੱਚ ਸਭ ਤੋਂ ਉੱਤੇ ਪੰਜਾਬ ਦੇ ਪਾਣੀ ਦਾ ਮਸਲਾ ਸੀ ਕਿ ਐਸ.ਵਾਈ.ਐਲ. ਨੂੰ ਰੋਕਣਾ ਹੈ। ਉਸ ਐਸ.ਵਾਈ.ਐਲ. ਨੂੰ ਰੋਕਣ ਲਈ ਕੇਵਲ ਮੋਰਚੇ ਹੀ ਨਹੀਂ ਲੱਗੇ ਅਤੇ ਲੱਖਾਂ ਗ੍ਰਿਫਤਾਰੀਆਂ ਹੀ ਨਹੀਂ ਹੋਈਆਂ ਸਗੋਂ ਹਜ਼ਾਰਾਂ ਨੌਜਵਾਨ ਪੰਜਾਬ ਦੀ ਧਰਤੀ ਉੱਤੇ ਸ਼ਹੀਦ ਹੋ ਗਏ, ਕਾਂਗਰਸ ਨੇ ਕਰ ਦਿੱਤੇ, ਸ਼੍ਰੀਮਤੀ ਇੰਦਰਾ ਗਾਂਧੀ ਨੇ ਕਰ ਦਿੱਤੇ, ਉਸ ਦੀ ਪਾਰਟੀ ਅਤੇ ਉਸ ਤੋਂ ਅੱਗੇ ਆਉਣ ਵਾਲੇ ਲੋਕਾਂ ਨੇ ਕਰ

ਦਿੱਤੇ। ਇੱਥੋਂ ਪਾਣੀ ਤਾਂ ਨਹੀਂ ਗਿਆ ਪਰ ਪੰਜਾਬ ਦੀ ਧਰਤੀ ਤੇ ਕਾਂਗਰਸ ਅਤੇ ਸ਼੍ਰੀਮਤੀ ਇੰਦਰਾ ਗਾਂਧੀ ਵੱਲੋਂ ਖੇਡੀਆਂ ਗਈਆਂ ਗੇਮਾਂ ਕਰਕੇ ਪੰਜਾਬ ਦੀ ਧਰਤੀ ਖ਼ੂਨ ਨਾਲ ਸਿੰਜੀ ਗਈ। ਸਪੀਕਰ ਸਾਹਿਬ, ਇਹ ਪੰਜਾਬ ਦੀ ਉਹ ਧਰਤੀ ਹੈ ਜਿਸ ਵਾਸਤੇ ਸ਼੍ਰੋਮਣੀ ਅਕਾਲੀ ਦਲ ਨੇ ਲੜਾਈਆਂ ਲੜੀਆਂ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਮਿਤੀ 31 ਮਾਰਚ, 1982 ਦੀ ਇਹ ਸਪੀਚ ਹੈ.....

**Mr. Speaker :** Conclude now.

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮੇਰੇ ਕੋਲ ਇਹ 31 ਮਾਰਚ, 1982 ਦੀ ਇੱਕ ਸਪੀਚ ਹੈ। ਜਦੋਂ ਸਰਦਾਰ ਦਰਬਾਰਾ ਸਿੰਘ ਪੰਜਾਬ ਦੇ ਮੁੱਖ ਮੰਤਰੀ ਸੀ। ਸਪੀਕਰ ਸਾਹਿਬ, ਤੁਸੀਂ ਵੀ ਉਦੋਂ ਵਿਧਾਨ ਸਭਾ ਦੇ ਮੈਂਬਰ ਹੋਵੋਗੇ। ਇਹ ਇੱਕ ਇਤਿਹਾਸਕ ਡਾਕੂਮੈਂਟ ਹੈ। ਮੈਂ ਇਨ੍ਹਾਂ ਮੀਡੀਆ ਵਾਲੇ ਵੀਰਾਂ ਨੂੰ ਵੀ ਬੇਨਤੀ ਕਰਾਂਗਾ ਕਿ 31 ਮਾਰਚ, 1982 ਦੀ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸਪੀਚ ਕਢਵਾ ਕੇ ਪੜ੍ਹੋ। ਇਨ੍ਹਾਂ ਨੇ ਆਪਣੇ ਜ਼ਜ਼ਬਾਤ ਇਸ ਹਾਊਸ ਵਿੱਚ ਕਿਸ ਤਰ੍ਹਾਂ ਪੰਜਾਬ ਦੇ ਲੋਕਾਂ ਨਾਲ ਸਾਂਝੇ ਕੀਤੇ ਹਨ। ਪਰ ਇਹ ਕੱਲ੍ਹ ਦੇ ਜਨਮੇ ਉਠ ਕੇ ਹਾਊਸ ਵਿੱਚ ਗੱਲਾਂ ਕਰਨ ਲੱਗ ਜਾਂਦੇ ਹਨ। ਸਪੀਕਰ ਸਾਹਿਬ, ਮੈਂ ਇੱਕ ਉਦਾਹਰਨ ਦੇਣੀ ਚਾਹੁੰਦਾ ਹਾਂ ਕਿ ਕਿਸੇ ਦੀ ਜ਼ਨਾਨੀ ਨਹਿਰ ਵਿੱਚ ਰੁੜ੍ਹ ਗਈ। ਉਹ ਰੌਲਾ ਪਾਈ ਜਾਵੇ ਕਿ ਮੇਰੀ ਘਰਵਾਲੀ ਰੁੜ੍ਹ ਗਈ ਹੈ, ਲੋਕੋ ਬਚਾਓ। ਨਾਲ ਹੀ ਉਹ ਚੜ੍ਹਦੇ ਵਾਲੇ ਪਾਸੇ ਨੂੰ ਭੱਜਿਆ ਜਾਵੇ, ਜਿਧਰੋਂ ਪਾਣੀ ਆਉਂਦਾ ਸੀ। ਫਿਰ ਕਿਸੇ ਨੇ ਕਿਹਾ ਕਿ ਜੇ ਤੇਰੇ ਘਰਵਾਲੀ ਰੁੜ੍ਹ ਗਈ ਹੈ ਤਾਂ ਜਿਧਰ ਨੂੰ ਪਾਣੀ ਜਾਂਦਾ ਹੈ, ਤੂੰ ਉਧਰ ਨੂੰ ਜਾ ਕੇ ਲੱਭ, ਚੜ੍ਹਦੇ ਵੱਲ ਨੂੰ ਕਾਹਦੇ ਲਈ ਭੱਜਾ ਜਾਂਦਾ ਹੈਂ? ਉਹ ਵਿਅਕਤੀ ਕਹਿੰਦਾ ਕਿ ਮੇਰੇ ਘਰਵਾਲੀ ਇਹੋ ਜਿਹੀ ਹੈ ਕਿ ਜਿਹੜੀ ਹਮੇਸ਼ਾ ਹੀ ਪੁੱਠੇ ਪਾਸੇ ਵੱਲ ਗਈ ਹੈ, ਜੇ ਅੱਜ ਦਰਿਆ ਵਿੱਚ ਰੁੜ੍ਹੀ ਹੈ ਤਾਂ ਵੀ ਚੜ੍ਹਦੇ ਪਾਸੇ ਵੱਲ ਹੀ ਗਈ ਹੋਵੇਗੀ। ਇਹ ਲੋਕ ਅਤੇ ਜਿਹੜੇ ਅੱਜ ਹਾਊਸ ਵਿੱਚ ਆਏ ਨਹੀਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਇਨ੍ਹਾਂ ਨੇ ਹਮੇਸ਼ਾ ਹੀ ਪੰਜਾਬ ਦੇ ਨਾਲ ਪੁੱਠਾ ਕੰਮ ਕੀਤਾ ਹੈ। ਪੰਜਾਬ ਦੇ ਵਿਰੁੱਧ ਇਨ੍ਹਾਂ ਨੇ ਇਹੋ ਜਿਹੀਆਂ ਗੱਲਾਂ ਕੀਤੀਆਂ ਹਨ ਕਿ ਮੈਂ ਉਸ ਪਾਸੇ ਜ਼ਿਆਦਾ ਨਹੀਂ ਜਾਣਾ ਚਾਹੁੰਦਾ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਇਹ ਸੌ ਕਰੋੜ ਰੁਪਿਆ ਆਉਣ ਬਾਰੇ ਅਫਵਾਹਾਂ ਫੈਲਾਉਂਦੇ ਹਨ, ਪਤਾ ਨਹੀਂ ਕਿਸ ਦੇ ਨਾਲ ਸਲਾਹਾਂ ਕਰਦੇ ਹਨ ਅਤੇ ਗੱਲਾਂ ਬਣਾਉਂਦੇ ਹਨ ਕਿ 100 ਕਰੋੜ ਰੁਪਿਆ

ਰਾਜਸਥਾਨ ਦੀ ਸਰਕਾਰ ਨੇ ਭੇਜ ਦਿੱਤਾ ਹੈ ਅਤੇ ਪਤਾ ਨਹੀਂ ਕਿੱਥੇ ਵੰਡਿਆ ਗਿਆ ਹੈ। ਸਪੀਕਰ ਸਾਹਿਬ, ਕੀ ਇਹ ਕੋਈ ਗੱਲਾਂ ਹਨ? ਜੇਕਰ ਇਨ੍ਹਾਂ ਨੇ ਕੋਈ ਗੱਲ ਕਰਨੀ ਹੈ ਤਾਂ ਪੰਜਾਬ ਦੇ ਪਾਣੀਆਂ ਦੀ ਗੱਲ ਕਰਨ ਜੋ ਕਿ ਬੜਾ ਸੀਰੀਅਸ ਮਸਲਾ ਹੈ। ਇਹ ਆਪਣੀ ਜ਼ਿੱਦ ਤੇ ਸ਼੍ਰੋਮਣੀ ਅਕਾਲੀ ਦਲ ਦੀ ਭਲੇ ਮਾਣਸੀ ਦਾ ਫਾਇਦਾ ਉਠਾਉਂਦੇ ਹਨ। ਸਪੀਕਰ ਸਾਹਿਬ, ਉਸ ਸਤਿਗੁਰੂ ਦੀ ਕਿਰਪਾ ਨਾਲ ਸਾਲ 2017 ਵਿੱਚ ਫਿਰ ਅਸੀਂ ਇਸੇ ਵਿਧਾਨ ਸਭਾ ਵਿੱਚ ਆਵਾਂਗੇ । (ਥੰਪਿੰਗ) ਫਿਰ ਇਨ੍ਹਾਂ ਲੋਕਾਂ ਨੂੰ ਅਤੇ ਜਿਹੜੇ ਦੂਸਰੇ ਪੰਜਾਬ ਵਿਰੋਧੀ ਲੋਕ ਹਨ, ਉਨ੍ਹਾਂ ਨੂੰ ਸਾਹਮਣੇ ਬਿਠਾ ਕੇ ਇਨ੍ਹਾਂ ਦੀ ਝੰਡ ਕਰਾਂਗੇ। ਮੈਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਵੱਲੋਂ ਪੇਸ਼ ਕੀਤੇ ਹੋਏ ਮਤੇ ਦੀ ਪੁਰਜ਼ੋਰ ਸ਼ਬਦਾਂ ਵਿੱਚ ਹਮਾਇਤ ਕਰਦਾ ਹਾਂ ਅਤੇ ਮੈਂ ਚਾਹੁੰਦਾ ਹਾਂ ਕਿ ਪੰਜਾਬ ਦੇ ਪਾਣੀ ਦੀ ਇੱਕ ਬੂੰਦ ਵੀ ਕਿਤੇ ਹੋਰ ਨਾ ਜਾਣ ਦਿੱਤੀ ਜਾਵੇ ਅਤੇ ਜਿਹੜਾ ਪਾਣੀ ਜਾਂਦਾ ਹੈ, ਉਸ ਨੂੰ ਵੀ ਰੋਕਿਆ ਜਾਵੇ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਸਰਦਾਰ ਤੋਤਾ ਸਿੰਘ ਜੀ। ਜਥੇਦਾਰ ਜੀ, ਥੋੜ੍ਹਾ ਜਿਹਾ ਟਾਈਮ ਲੈਣਾ, ਮੈਂ ਮਤਾ ਪਾਸ ਵੀ ਕਰਵਾਉਣਾ ਹੈ, ਇਹ ਜ਼ਰੂਰੀ ਹੈ।

**ਖੇਤੀਬਾੜੀ ਮੰਤਰੀ (ਸਰਦਾਰ ਤੋਤਾ ਸਿੰਘ):** ਮਾਨਯੋਗ ਸਪੀਕਰ ਸਾਹਿਬ, ਇਹ ਮਤਾ ਪਾਸ ਤਾਂ ਹੋ ਹੀ ਜਾਣਾ ਹੈ, ਜਦੋਂ ਮਰਜ਼ੀ ਕਰਵਾ ਲੈਣਾ ਜੀ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਇਹ ਸਾਡੇ ਲਈ ਬਹੁਤ ਚਿੰਤਾ ਦਾ ਵਿਸ਼ਾ ਹੈ ਜੋ ਕਿ ਸਾਡੇ ਮਾਨਯੋਗ ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਜੀ ਨੇ ਇਹ ਮਤਾ ਸਮੇ ਂ ਅਨੁਸਾਰ ਲਿਆਂਦਾ ਹੈ ਔਰ ਇਨ੍ਹਾਂ ਨੇ ਚਿੰਤਾ ਵੀ ਪ੍ਰਗਟ ਕੀਤੀ ਹੈ। ਮੈਂ ਜਿੱਥੋਂ ਤੱਕ ਮਤੇ ਦੀ ਹਮਾਇਤ ਕਰਦਾ ਹਾਂ, ਮੈਂ ਇਸ ਦੇ ਪੱਖ ਵਿੱਚ ਹਿਸਟਰੀ ਵੀ ਦੱਸਣੀ ਚਾਹੁੰਦਾ ਹਾਂ ਕਿ ਇੱਥੇ ਤੱਕ ਪਹੁੰਚਣ ਦੀ ਲੋੜ ਕਿਉਂ ਪਈ। ਅੱਜ ਆਪਾਂ ਸਾਰੇ ਇਸ ਸਾਰੀ ਗੱਲ ਦਾ ਦੁੱਖ ਤਾਂ ਮੰਨ ਰਹੇ ਹਾਂ ਪਰ ਇਹ ਇੱਕ ਪਾਰਟੀ ਦੀ ਹਿਸਟਰੀ ਹੈ। ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਹੈ ਕਿ ਅਸੀਂ ਸਾਲ 1849 ਵਿੱਚ ਅੰਗਰੇਜ਼ਾਂ ਦੇ ਗੁਲਾਮ ਹੋਏ। ਸਾਡੇ ਬਜ਼ੁਰਗਾਂ ਨੇ ਆਜ਼ਾਦ ਹੋਣ ਲਈ ਉਸ ਵੇਲੇ ਬੜੀ ਜਦੋ-ਜਹਿਦ ਕੀਤੀ। ਪਰ ਬਦਕਿਸਮਤੀ ਨੂੰ ਇੱਥੇ ਸਾਲ 1885

[ ਖੇਤੀਬਾੜੀ ਮੰਤਰੀ ]

ਵਿੱਚ ਇੱਕ ਅੰਗਰੇਜ਼ ਨੇ ਅਜਿਹੀ ਇੱਕ ਕਾਂਗਰਸ ਪਾਰਟੀ ਬਣਾਈ, ਅੰਗਰੇਜ਼ ਬੜੇ ਸਿਆਣੇ ਸੀ, ਉਹ ਦੁਨੀਆਂ ਤੇ ਰਾਜ ਕਰਦੇ ਸੀ, ਉਹ ਆਪਣੀ ਗੱਲ ਬਾਰੇ ਸੌ ਸਾਲ ਪਹਿਲਾਂ ਸੋਚ ਲੈਂਦੇ ਸੀ ਕਿ ਅੱਗੇ ਨੂੰ ਹੋਣਾ ਕੀ ਹੈ। ਉਸ ਨੂੰ ਮੁੱਖ ਰੱਖ ਕੇ ਇੱਕ ਅੰਗਰੇਜ਼ ਨੇ ਇਹ ਕਾਂਗਰਸ ਪਾਰਟੀ 1885 ਵਿੱਚ ਬਣਾਈ। ਜਦੋਂ ਕਿ ਪਤਾ ਸੀ ਕਿ ਦੇਸ਼ ਨੇ ਆਜ਼ਾਦ ਹੋਣਾ ਹੈ, ਉਸ ਕਾਂਗਰਸ ਪਾਰਟੀ ਨੇ ਅਜਿਹੇ ਹਾਲਾਤ ਬਣਾਏ ਕਿ ਸਾਡੀ ਇੱਥੇ ਮਰਜ਼ੀ ਚੱਲੇ ਅਤੇ ਸਾਡੀ ਹੀ ਨੀਤੀ ਚੱਲੇ। ਜੋ ਕੂਟਨੀਤੀ ਅੰਗਰੇਜ਼ਾਂ ਦੀ ਸੀ, ਉਹੀ ਸਿੱਖਿਆ ਕਾਂਗਰਸ ਪਾਰਟੀ ਨੂੰ ਦਿੱਤੀ ਗਈ। ਉਸੇ ਤਹਿਤ ਇਥੇ ਕਾਂਗਰਸ ਪਾਰਟੀ ਨੇ ਅਜਿਹੇ ਹਾਲਾਤ ਪੈਦਾ ਕੀਤੇ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ 14 ਦਸੰਬਰ, 1920 ਨੂੰ ਬਣਿਆ ਤੇ ਕਾਂਗਰਸ ਪਾਰਟੀ 1885 ਵਿੱਚ ਬਣੀ ਸੀ। ਸਾਡਾ ਅਕਾਲੀ ਪਾਰਟੀ ਦਾ ਆਜ਼ਾਦੀ ਦਾ ਇਤਿਹਾਸ ਕੇਵਲ 27 ਸਾਲ ਦਾ ਸੀ। ਪਰ ਸਾਡੇ ਬਜ਼ੁਰਗਾਂ ਨੇ ਬੱਬਰ ਲਹਿਰਾਂ, ਗਦਰੀ ਲਹਿਰਾਂ ਅਤੇ ਹੋਰ ਅਜਿਹੀ ਕਿਹੜੀ ਲਹਿਰ ਹੈ ਜੋ ਉਨ੍ਹਾਂ ਨੇ ਵਿਦੇਸ਼ਾਂ ਵਿਚੋਂ ਆ ਕੇ ਇੱਥੇ ਨਾ ਚਲਾਈ ਹੋਵੇ। ਅੱਜ ਅਸੀਂ ਸਰਦਾਰ ਕਰਤਾਰ ਸਿੰਘ ਸਰਾਭਾ ਜੀ ਦੀ ਯਾਦ ਮਨਾ ਰਹੇ ਹਾਂ। ਉਨ੍ਹਾਂ ਦੀ ਯਾਦ ਵਿੱਚ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਸਾਰੇ ਪੰਜਾਬ ਵਿੱਚ ਛੁੱਟੀ ਕੀਤੀ ਹੋਈ ਹੈ। ਪਰ ਦੇਖੋ ਕਿ ਉਹ ਲੋਕ ਅਮਰੀਕਾ ਵਿਖੇ ਪੜ੍ਹਨ ਲਈ ਗਏ ਸੀ। ਪਰ ਦੇ ਸ਼ ਦੇ ਪਿਆਰ ਦੇ ਕਾਰਨ ਉਹ ਉਥੋਂ ਅਮਰੀਕਾ ਤੋਂ ਆ ਕੇ ਸਾਡੇ ਦੇਸ਼ ਲਈ ਲੜੇ । ਸਾਡਾ ਨਾਨਾ ਰੂੜ੍ਹ ਸਿੰਘ ਵੀ ਉਨ੍ਹਾਂ ਵਿੱਚ ਸ਼ਾਮਲ ਸੀ। ਇਹ ਸਾਰੇ ਲੋਕ ਉਥੇ ਡਾਕਟਰ ਬਣਨ ਵਾਸਤੇ ਗਏ ਸੀ। ਨਾਨਾ ਰੂੜ੍ਹ ਸਿੰਘ ਨੂੰ ਉਮਰ ਕੈਦ ਹੋਈ ਅਤੇ ਸਰਦਾਰ ਕਰਤਾਰ ਸਿੰਘ ਸਰਾਭਾ ਜੀ ਨੂੰ ਫਾਂਸੀ ਲੱਗੀ। ਬਹੁਤ ਸਾਰੀਆਂ ਸ਼ਹੀਦੀਆਂ ਦਿੱਤੀਆਂ ਗਈਆਂ ਅਤੇ ਉਸ ਤੋਂ ਮਗਰੋਂ ਇਥੇ ਅਕਾਲੀ ਦਲ ਹੋਂਦ ਵਿੱਚ ਵੀ ਆਇਆ। ਮੇਰੇ ਕਹਿਣ ਤੋਂ ਭਾਵ ਹੈ ਕਿ ਅਕਾਲੀ ਦਲ ਦੀ ਬਹੁਤ ਵੱਡੀ ਹਿਸਟਰੀ ਹੈ। ਇਹ ਹਮੇਸ਼ਾ ਡੈਮੋਕਰੇਸੀ ਲਈ ਲੜੀ ਅਤੇ ਸਾਡੀ ਸ਼੍ਰੋਮਣੀ ਕਮੇਟੀ ਬਣਾਈ ਗਈ। ਉਦੋਂ ਮਹਾਤਮਾ ਗਾਂਧੀ ਜੀ ਨੂੰ ਆਪ ਕਹਿਣਾ ਪਿਆ ਕਿ ਅਸੀਂ ਆਜ਼ਾਦੀ ਦੀ ਪਹਿਲੀ ਜੰਗ ਜਿੱਤ ਲਈ ਹੈ। ਇਥੇ ਹੀ ਬੱਸ ਨਹੀਂ, ਜਦੋਂ ਸ਼੍ਰੋਮਣੀ ਕਮੇਟੀ ਦਾ ਐਕਟ ਬਣ ਗਿਆ, ਇਥੇ ਸੰਨ 1929 ਵਿੱਚ ਲਾਹੌਰ ਵਿਖੇ ਕਾਂਗਰਸ ਦਾ ਇੱਕ ਇਜਲਾਸ ਹੋਇਆ। ਪਹਿਲੇ ਦਿਨ ਉਹ ਇਜਲਾਸ ਬੜਾ ਫਿੱਕਾ ਜਿਹਾ

ਰਿਹਾ। ਦੂਸਰੇ ਦਿਨ ਲਈ ਉਸ ਵੇਲੇ ਬਾਬਾ ਖੜਕ ਸਿੰਘ ਦੀ ਮਿੰਨਤ ਕੀਤੀ ਗਈ ਕਿ ਤੁਹਾਡਾ ਅਕਾਲੀ ਦਲ ਸਾਡੀ ਇਸ ਕਾਨਫਰੰਸ ਵਿੱਚ ਜ਼ਰੂਰ ਸ਼ਾਮਲ ਹੋਵੇ। ਉਸ ਕਾਨਫਰੰਸ ਵਿੱਚ ਬਾਬਾ ਖੜਕ ਸਿੰਘ ਸ਼ਾਮਲ ਹੋਏ ਅਤੇ ਬਹੁਤ ਵੱਡੀ ਰੌਣਕ ਉਸ ਵੇਲੇ ਹੋਈ, ਬੜਾ ਵੱਡਾ ਇਕੱਠ ਹੋਇਆ। ਸੰਨ 1929 ਵਿੱਚ ਰਾਵੀ ਦੇ ਕੰਢੇ ਤੇ ਰਾਸ਼ਟਰੀ ਝੰਡਾ ਲਹਿਰਾਇਆ ਗਿਆ। ਜਿਹੜਾ ਰਾਸ਼ਟਰੀ ਝੰਡਾ ਹੈ, ਇਹ ਤਿੰਨ ਕੌਮਾਂ ਦੀ ਥਿਊਰੀ ਤੇ ਬਣਿਆ ਸੀ। ਜਿਸ ਵਿੱਚ ਕੇਸਰੀ ਰੰਗ ਦਾ ਨਿਸ਼ਾਨ ਸਿੱਖਾਂ ਦੀ ਕੌਮ ਵਾਸਤੇ ਪਾਇਆ ਗਿਆ, ਚਿੱਟਾ ਨਿਸ਼ਾਨ ਹਿੰਦੂ ਵੀਰਾਂ ਦੀ ਕੌਮ ਵਾਸਤੇ ਪਾਇਆ ਗਿਆ ਅਤੇ ਹਰੇ ਰੰਗ ਦਾ ਇਸਤੇਮਾਲ ਮੁਸਲਮਾਨ ਵੀਰਾਂ ਦੀ ਨਿਸ਼ਾਨੀ ਵਾਸਤੇ ਰੱਖਿਆ ਗਿਆ। ਉਸ ਵਿਚਾਲੇ ਅਸ਼ੋਕ ਚੱਕਰ ਏਕਤਾ ਦੀ ਨਿਸ਼ਾਨੀ ਲਈ ਦਿੱਤਾ ਗਿਆ। ਸੋ, ਤਿੰਨ ਕੌਮਾਂ ਦੀ ਏਕਤਾ ਦੀ ਨਿਸ਼ਾਨੀ ਦੀ ਥਿਊਰੀ ਤੇ ਇਹ ਰਾਸ਼ਟਰੀ ਝੰਡਾ ਬਣਾਇਆ ਗਿਆ। ਸੰਨ 1929 ਨੂੰ ਰਾਵੀ ਦਰਿਆ ਦੇ ਕੰਢੇ ਤੇ ਇਸ ਝੰਡੇ ਨੂੰ ਲਹਿਰਾਇਆ ਗਿਆ। ਇਸ ਬੇਈਮਾਨ ਕਾਂਗਰਸ ਜਮਾਤ ਨੇ ਉਸੇ ਝੰਡੇ ਵਰਗਾ ਹੀ ਆਪਣਾ ਝੰਡਾ ਵੀ ਬਣਾ ਲਿਆ ਜਿਸ ਦਾ ਅੱਜ ਲੋਕਾਂ ਨੂੰ ਭੁਲੇਖਾ ਪੈਂਦਾ ਹੈ। ਮੈਂ ਸਾਲ 1997 ਵਿੱਚ ਮੰਤਰੀ ਬਣ ਕੇ ਜਦੋਂ ਮੋਗੇ ਵਿਖੇ ਗਿਆ ਤਾਂ ਲੋਕ ਕਹਿਣ ਲੱਗੇ ਇੱਥੇ ਕਾਂਗਰਸੀ ਆ ਗਏ। ਮੈਂ ਕਿਹਾ ਨਹੀਂ ਇਹ ਰਾਸ਼ਟਰੀ ਝੰਡਾ ਹੈ, ਇਹ ਕਾਂਗਰਸ ਦਾ ਝੰਡਾ ਨਹੀਂ ਹੈ। ਅੱਜ ਵੀ ਕਈ ਕਾਂਗਰਸ ਦੇ ਜ਼ਿਲ੍ਹਾ ਪ੍ਰਧਾਨਾਂ ਦੀਆਂ ਗੱਡੀਆਂ ਤੇ ਕਾਂਗਰਸੀ ਝੰਡੇ ਲਗੇ ਹੁੰਦੇ ਹਨ ਤਾਂ ਪੁਲਿਸ ਵਾਲੇ ਉਠ ਕੇ ਖੜ੍ਹ ਜਾਂਦੇ ਹਨ ਕਿ ਕਿਤੇ ਰਾਸ਼ਟਰੀ ਝੰਡੇ ਵਾਲਾ ਹੀ ਨਾ ਆਉਂਦਾ ਹੋਵੇ। ਇਸ ਲਈ ਮੈਂ ਤਾਂ ਇਹ ਕਹਿੰਦਾ ਹਾਂ ਕਿ ਕਾਂਗਰਸ ਦਾ ਇਹ ਨਿਸ਼ਾਨ ਰਾਸ਼ਟਰੀ ਝੰਡੇ ਦੀ ਬੇਅਦਬੀ ਕਰ ਰਿਹਾ ਹੈ। ਸਾਨੂੰ ਕਾਂਗਰਸ ਦਾ ਝੰਡਾ ਵਾਪਸ ਲੈਣ ਲਈ ਲੜਾਈ ਲੜਨੀ ਚਾਹੀਦੀ ਹੈ ਤਾਂ ਜੋ ਰਾਸ਼ਟਰੀ ਝੰਡੇ ਦੀ ਬੇਅਦਬੀ ਨਾ ਹੋਵੇ।

ਸਪੀਕਰ ਸਾਹਿਬ, ਦੂਸਰਾ ਮੈਂ ਵਿਤਕਰੇ ਦੀ ਗੱਲ ਕਰਦਾ ਹਾਂ ਕਿ ਕਾਂਗਰਸ ਪਾਰਟੀ ਦੀ ਸੋਚ ਕੀ ਸੀ ਅਤੇ ਅੰਗਰੇਜ਼ਾਂ ਦੀ ਨੀਤੀ ਕੀ ਸੀ। ਸੰਨ 1947 ਵਿੱਚ ਕੀ ਹਾਲਾਤ ਹੋਏ, ਸਭ ਦੇ ਸਾਹਮਣੇ ਹੈ। ਸਾਡੇ ਸਿੱਖ ਲੀਡਰਾਂ ਨੇ ਇਸ ਬਾਰੇ ਸਭ ਤੋਂ ਪਹਿਲਾਂ ਸੋਚਿਆ। ਜਸਟਿਸ ਹਰਨਾਮ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਉਸ ਵੇਲੇ ਗਵਰਨਰ ਨੂੰ ਮਿਲੇ। ਅਸੀਂ ਪਹਿਲਾਂ ਬਹੁਤ ਜ਼ੋਰ ਲਗਾਇਆ ਕਿ

[ ਖੇਤੀਬਾੜੀ ਮੰਤਰੀ ]

ਦੇਸ਼ ਦੀ ਵੰਡ ਨਾ ਹੋਵੇ ਪਰ ਦੋ ਲੀਡਰਾਂ ਨੇ ਆਪਣੀ ਖੁਦਗਰਜ਼ੀ ਲਈ ਹਿੰਦੁਸਤਾਨ ਅਤੇ ਪਾਕਿਸਤਾਨ ਦੀ ਵੰਡ ਮਨਜ਼ੂਰ ਕੀਤੀ। ਹਿਸਟਰੀ ਤੁਹਾਡੇ ਸਾਹਮਣੇ ਹੈ। ਉਦੋਂ ਜਸਟਿਸ ਹਰਨਾਮ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਗਵਰਨਰ ਨੂੰ ਮਿਲੇ ਅਤੇ ਕਿਹਾ ਕਿ ਜੇਕਰ ਤੁਸੀਂ ਵੰਡ ਕਰਨੀ ਹੀ ਹੈ ਤਾਂ ਅਬਾਦੀ ਟਰਾਂਸਫਰ ਕਰ ਦਿਓ ਨਹੀਂ ਤਾਂ ਕਤਲੇਆਮ ਹੋਵੇਗਾ। ਉਸ ਵੇਲੇ ਦਾ ਰਿਕਾਰਡ ਮੈਂ ਲਾਇਬ੍ਰੇਰੀ ਤੋਂ ਲੈ ਕੇ ਆਇਆ ਹਾਂ। ਉਸ ਵੇਲੇ ਜਸਟਿਸ ਹਰਨਾਮ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਨੇ ਗਵਰਨਰ ਨੂੰ ਇਹ ਗੱਲ ਕਹੀ ਤਾਂ ਗਵਰਨਰ ਨੇ ਉਹ ਚਿੱਠੀ ਦਿੱਲੀ ਭੇਜੀ ਅਤੇ ਇੱਕ ਚਿੱਠੀ ਨਹਿਰੂ ਨੂੰ ਲਿਖੀ ਗਈ ਅਤੇ ਇੱਕ ਚਿੱਠੀ ਜਿਨਾਹ ਨੂੰ ਲਿਖੀ ਗਈ ਕਿ ਜੇਕਰ ਆਬਾਦੀ ਟਰਾਂਸਫਰ ਕਰ ਦਿੱਤੀ ਜਾਵੇ ਤਾਂ ਕਤਲੇਆਮ ਤੋਂ ਬਚਿਆ ਜਾ ਸਕਦਾ ਹੈ। ਉਸ ਵੇਲੇ ਕਿਹਾ ਗਿਆ ਕਿ ਜਿਨਾਹ ਨੇ ਤਾਂ ਜਵਾਬ ਹੀ ਨਹੀਂ ਦਿੱਤਾ ਅਤੇ ਨਹਿਰੂ ਨੇ ਕਿਹਾ ਕਿ ਅਸੀਂ ਆਪੇ ਜ਼ਿੰਮੇਵਾਰੀ ਸਾਂਭ ਲਵਾਂਗੇ। ਸੋ, 1947 ਵਿੱਚ ਕਿਹੋ ਜਿਹੇ ਹਾਲਾਤ ਹੋਏ, ਸਭ ਦੇ ਸਾਹਮਣੇ ਹੈ। 5 ਲੱਖ ਤੋਂ ਵੱਧ ਅਬਾਦੀ ਦਾ ਪੰਜਾਬ ਦੀ ਧਰਤੀ ਤੇ 29 ਦਿਨਾਂ ਵਿੱਚ ਕਤਲੇਆਮ ਹੋਇਆ ਅਤੇ ਬੰਗਾਲ ਵਿੱਚ ਇਸ ਤੋਂ ਵੱਖਰਾ ਕਤਲੇਆਮ ਹੋਇਆ। ਕਿੱਥੇ ਬਾਕੀ ਸਾਰੇ ਦੇਸ਼ਵਾਸੀ ਅਜ਼ਾਦੀ ਮਨਾ ਰਹੇ ਸੀ ਪਰ ਪੰਜਾਬ ਅਤੇ ਬੰਗਾਲ ਦੇ ਸੂਬੇ ਵਿੱਚ ਕਤਲੇਆਮ ਹੋ ਰਿਹਾ ਸੀ। ਮੈਂ ਉਸ ਵੇਲੇ 6 ਸਾਲ ਦਾ ਸੀ, ਮੈਂ ਸਭ ਆਪਣੀ ਅੱਖੀਂ ਵੇਖਿਆ ਹੈ। ਇਹੋ ਹਾਲਾਤ ਅੱਜ ਪਾਣੀ ਦੇ ਮਸਲੇ ਤੇ ਹਨ। ਤੁਹਾਨੂੰ ਪਤਾ ਹੈ ਕਿ ਪਾਕਿਸਤਾਨ ਨੂੰ 80 ਫੀਸਦੀ ਪਾਣੀ ਦਿੱਤਾ ਗਿਆ ਅਤੇ 20 ਫੀਸਦੀ ਪਾਣੀ ਪੰਜਾਬ ਨੂੰ ਦਿੱਤਾ ਗਿਆ ਜਦੋਂ ਕਿ ਪੰਜਾਬ ਦੇ 12 ਜ਼ਿਲ੍ਹੇ ਸਾਡੇ ਕੋਲ ਸੀ ਅਤੇ 17 ਜ਼ਿਲ੍ਹੇ ਪਾਕਿਸਤਾਨ ਕੋਲ ਚਲੇ ਗਏ ਸਨ। ਇਸ ਲਈ ਸਾਡੇ ਨਾਲ ਇਹ ਵਿਤਕਰਾ ਕੀਤਾ ਗਿਆ। ਫਿਰ 1955 ਵਿੱਚ ਇਸ ਨਹਿਰ ਦੀ ਅਪਰੂਵਲ ਦੇ ਕੇ ਉਸ ਵੇਲੇ ਦੇ ਮੁੱਖ ਮੰਤਰੀ ਨੇ ਅਜਿਹੇ ਹਾਲਾਤ ਪੈਦਾ ਕੀਤੇ ਕਿ ਰਾਜਸਥਾਨ ਨੂੰ ਪਾਣੀ ਮੁਫ਼ਤ ਦਿੱਤਾ ਗਿਆ। ਅੱਜ ਰਾਇਲਟੀ ਦਾ ਮਤਾ ਆਇਆ ਹੈ, ਕੀਮਤ ਲੈਣ ਦਾ ਮਤਾ ਆਇਆ ਹੈ। ਚੰਗਾ ਹੁੰਦਾ ਜੇਕਰ ਉਸ ਵੇਲੇ ਵੀ ਇਹ ਮੰਗ ਰੱਖੀ ਜਾਂਦੀ। 81 ਲੱਖ ਏਕੜ ਫੁੱਟ ਪਾਣੀ ਰਾਜਸਥਾਨ ਨੂੰ ਹਰੀਕੇ ਪੱਤਣ ਤੋਂ ਮੁਫ਼ਤ ਜਾ ਰਿਹਾ ਹੈ। ਜੇਕਰ ਅਸੀਂ ਉਸ ਸਮੇਂ ਰਾਜਸਥਾਨ ਨੂੰ ਪਾਣੀ ਨਾ ਦਿੰਦੇ ਅਤੇ ਹਰਿਆਣੇ ਨੂੰ ਵਾਧੂ ਪਾਣੀ ਨਾ ਜਾਂਦਾ ਤਾਂ ਅੱਜ ਸਾਡਾ ਕਿਸਾਨ ਨਾ ਮਰਦਾ। ਅੱਜ ਪੰਜਾਬ ਵਿੱਚ ਸਾਢੇ 14 ਲੱਖ ਟਿਊਬਵੈਲ ਲੱਗੇ ਹਨ ਅਤੇ ਇੱਕ ਟਿਊਬਵੈੱਲ

ਤੇ 2 ਲੱਖ ਰੁਪਿਆ ਖਰਚ ਆਉਂਦਾ ਹੈ। ਸੋ, ਸਾਢੇ 14 ਲੱਖ ਨੂੰ 2 ਲੱਖ ਨਾਲ ਗੁਣਾ ਕਰ ਲਓ। ਸਾਡੇ ਪੰਜਾਬ ਦੇ ਕਿਸਾਨਾਂ ਦਾ ਖਰਬਾਂ ਰੁਪਿਆ ਟਿਊਬਵੈਲਾਂ ਤੇ ਲੱਗ ਗਿਆ ਤਾਂ ਹੀ ਅਸੀਂ ਕਰਜ਼ਾਈ ਹੋ ਗਏ ਹਾਂ। ਜੇਕਰ ਸਾਡਾ ਨਹਿਰੀ ਪਾਣੀ ਸਾਨੂੰ 100 ਫੀਸਦੀ ਮਿਲਿਆ ਹੁੰਦਾ ਤਾਂ ਸਾਡੇ ਕਿਸਾਨ ਖੁਦਕੁਸ਼ੀਆਂ ਨਾ ਕਰਦੇ। ਇਸ ਲਈ ਮੇਰੇ ਕਹਿਣ ਤੋਂ ਭਾਵ ਹੈ ਕਿ ਸਾਨੂੰ ਸਾਡਾ ਹੱਕ ਮਿਲਣਾ ਚਾਹੀਦਾ ਹੈ। ਪਾਣੀਆਂ ਦੇ ਮਸਲੇ ਦੀ ਹਿਸਟਰੀ ਵੀ ਬਹੁਤ ਦੁਖਦਾਈ ਹੈ। ਮੈਨੂੰ ਪਤਾ ਹੈ ਕਿ ਕਿਸ ਤਰ੍ਹਾਂ ਇਹ ਹਾਲਾਤ ਪੈਦਾ ਹੋਏ। ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਬੜੀ ਡਿਟੇਲ ਨਾਲ ਦੱਸਿਆ ਹੈ ਕਿ ਕਿਵੇਂ ਗਿਆਨੀ ਜ਼ੈਲ ਸਿੰਘ ਨੇ ਸੰਨ 1976 ਵਿੱਚ ਨਹਿਰ ਦੀ ਅਪਰੂਵਲ ਦਿੱਤੀ। ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਸੰਨ 1979 ਵਿੱਚ ਸੁਪਰੀਮ ਕੋਰਟ ਵਿੱਚ ਕੇਸ ਪਾਇਆ ਤਾਂ ਉਸ ਵੇਲੇ ਸ਼੍ਰੀਮਤੀ ਇੰਦਰਾ ਗਾਂਧੀ ਨੇ ਸਾਡੀ ਸਰਕਾਰ ਤੋੜੀ ਅਤੇ ਸੰਨ 1981 ਵਿੱਚ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਦਰਬਾਰਾ ਸਿੰਘ ਤੇ ਦਬਾਅ ਪਾ ਕੇ ਉਹ ਕੇਸ ਵਾਪਸ ਕਰਵਾਇਆ ਗਿਆ ਅਤੇ ਫਿਰ ਸੰਨ 1982 ਵਿੱਚ ਕਪੂਰੀ ਵਿਖੇ ਆ ਕੇ ਸਰਦਾਰ ਅਮਰਿੰਦਰ ਸਿੰਘ ਜੋ ਕਿ ਉਸ ਹਲਕੇ ਦਾ ਪਾਰਲੀਮੈਂਟ ਮੈਂਬਰ ਸੀ, ਉਸ ਦੀ ਹਾਜ਼ਰੀ ਵਿੱਚ ਚਾਂਦੀ ਦੀਆਂ ਕਹੀਆਂ ਨਾਲ ਟੱਕ ਲਗਾਇਆ ਗਿਆ। ਉਹ ਸਭ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਤੁਹਾਨੂੰ ਪਹਿਲਾਂ ਹੀ ਦੱਸ ਦਿੱਤਾ ਹੈ। ਸੋ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਮਾਣ ਹੈ ਕਿ ਮੈਂ ਸਭ ਤੋਂ ਪਹਿਲਾਂ ਉਥੇ ਕੁਰਬਾਨੀ ਦਿੱਤੀ। ਅਸੀਂ ਜਥਾ ਲੈ ਕੇ ਉਥੇ ਗਏ ਅਤੇ ਅਸੀਂ ਉਹ ਪੱਥਰ ਵੀ ਢਾਹਿਆ। ਸਾਡੇ ਤੇ ਲਾਠੀ ਚਾਰਜ ਵੀ ਹੋਇਆ, ਸਾਨੂੰ ਪਟਿਆਲਾ ਜੇਲ੍ਹ ਵਿੱਚ ਬੰਦ ਕੀਤਾ ਗਿਆ ਅਤੇ ਸਾਨੂੰ ਕੁੱਟਿਆ ਵੀ ਗਿਆ। ਮੇਰੇ ਕਹਿਣ ਤੋਂ ਭਾਵ ਹੈ ਕਿ ਉਸ ਵੇਲੇ ਅਸੀਂ ਦੁੱਖ ਵੀ ਝੱਲਿਆ ਪਰ ਅਸੀਂ ਸੀਅ ਨਹੀਂ ਕੀਤੀ। ਉੱਥੇ ਸ਼੍ਰੋਮਣੀ ਅਕਾਲੀ ਦਲ ਨੇ ਮੋਰਚਾ ਲਗਾਇਆ ਅਤੇ ਮੋਰਚਾ ਲਗਾ ਕੇ ਇੱਥੇ ਹੀ ਬੱਸ ਨਹੀਂ ਕੀਤੀ। ਸੀ.ਪੀ.ਐਮ ਨੇ ਵੀ ਉਸ ਸਮੇਂ ਸਾਡੀ ਮੋਰਚੇ ਵਿੱਚ ਮਦਦ ਕੀਤੀ ਸੀ। ਉਸ ਤੋਂ ਬਾਅਦ ਜੋ ਹਾਲਾਤ ਪੰਜਾਬ ਦੇ ਨਿਕਲੇ, ਉਹ ਤੁਹਾਡੇ ਸਾਹਮਣੇ ਹਨ। ਇਸ ਕਰਕੇ ਪੰਜਾਬ ਦਾ ਬਹੁਤ ਵੱਡਾ ਨੁਕਸਾਨ ਹੋਇਆ। ਇਹ ਕਾਂਗਰਸ ਪਾਰਟੀ ਦੀ ਦੇਣ ਹੈ, ਇਨ੍ਹਾਂ ਨੇ ਅੰਗਰੇਜ਼ਾਂ ਤੋਂ ਸਿੱਖਿਆ ਹੋਇਆ ਹੈ ਕਿ ਕਿਵੇਂ ਕਿਸੇ ਨੂੰ ਪਾੜ ਕੇ ਰਾਜ ਕਰਨਾ ਹੈ, ਕਿਵੇਂ ਸਾਡੇ ਪੰਜਾਬ ਨੂੰ ਲੀਰੋ-ਲੀਰ

[ ਖੇਤੀਬਾੜੀ ਮੰਤਰੀ ]

ਕਰਕੇ ਇਨ੍ਹਾਂ ਨੇ ਸਾਡਾ ਨੁਕਸਾਨ ਕੀਤਾ ਹੈ ਅਤੇ ਪੰਜਾਬ ਦੇ ਪਾਣੀ ਦਾ ਨੁਕਸਾਨ ਕੀਤਾ ਹੈ। ਜੇ ਆਪਾਂ ਦੇਖੀਏ ਤਾਂ ਇੱਥੇ ਹੀ ਬੱਸ ਨਹੀਂ ਹੈ। ਸਾਲ 1996 ਦੇ ਵਿੱਚ ਹਰਿਆਣਾ ਰਾਜ ਸੁਪਰੀਮ ਕੋਰਟ ਵਿੱਚ ਗਿਆ ਕਿ ਸਾਡੀ ਐਸ.ਵਾਈ.ਐਲ ਨਹਿਰ ਬਣਾਈ ਜਾਵੇ ਅਤੇ ਮਿਤੀ 15.1.2002 ਨੂੰ ਪੰਜਾਬ ਸਰਕਾਰ ਨੂੰ ਸੁਪਰੀਮ ਕੋਰਟ ਨੇ ਹੁਕਮ ਦੇ ਦਿੱਤਾ ਕਿ ਇਹ ਨਹਿਰ ਬਣਾਓ। ਉਸ ਤੋਂ ਮਗਰੋਂ ਸਾਲ 2003 ਦੇ ਵਿੱਚ ਫਿਰ ਅਜਿਹੇ ਹਾਲਾਤ ਬਣੇ, ਪੰਜਾਬ ਸਰਕਾਰ ਨੇ ਸੁਪਰੀਮ ਕੋਰਟ ਨੂੰ ਕਿਹਾ ਕਿ ਅਸੀਂ ਇਹ ਨਹਿਰ ਨਹੀਂ ਬਣਾ ਸਕਦੇ। ਮਿਤੀ 4.6.2004 ਨੂੰ ਸੁਪਰੀਮ ਕੋਰਟ ਨੇ ਫਿਰ ਫੈਸਲਾ ਦਿੱਤਾ ਕਿ ਪੰਜਾਬ ਸਰਕਾਰ ਆਪਣਾ ਸਾਰਾ ਰਿਕਾਰਡ ਕੇਂਦਰ ਦੀ ਏਜੰਸੀ ਨੂੰ ਇੱਕ ਮਹੀਨੇ ਦੇ ਅੰਦਰ-ਅੰਦਰ ਦੇਵੇ। ਕੇਂਦਰ ਸਰਕਾਰ ਨੂੰ ਕਿਹਾ ਗਿਆ ਕਿ ਤਿੰਨਾਂ ਮਹੀਨਿਆਂ ਦੇ ਵਿੱਚ-ਵਿੱਚ ਇਹ ਨਹਿਰ ਬਣਾਈ ਜਾਵੇ। ਇਹ ਰਿਕਾਰਡ ਦੀ ਗੱਲ ਹੈ। ਮੇਰਾ ਕਹਿਣ ਤੋਂ ਭਾਵ ਹੈ ਕਿ ਇਹ ਸਾਰੀਆਂ ਗੱਲਾਂ ਜੋ ਕੀਤੀਆਂ ਤਾਂ ਇੱਥੇ ਫਿਕਰ ਪੈ ਗਿਆ। ਜਿਹੜਾ ਇਥੇ ਬੜੀਆਂ ਟਾਹਰਾਂ ਮਾਰਦੇ ਸੀ ਕਿ ਸਾਲ 2004 ਦੇ ਵਿੱਚ ਬਿਲ ਪਾਸ ਕੀਤਾ ਹੈ। ਮੈਨੂੰ ਤਾਂ ਉਸ ਵੇਲੇ ਵੀ ਪਤਾ ਸੀ। ਮੈਂ ਸਤਿਕਾਰਯੋਗ ਸਰਦਾਰ ਪਰਕਾਸ਼ ਸਿੰਘ ਬਾਦਲ ਨੂੰ ਜਿਹੜੇ ਕਿ ਉਸ ਵੇਲੇ ਭਾਵੇਂ ਆਪੋਜ਼ੀਸ਼ਨ ਲੀਡਰ ਸਨ, ਨੂੰ ਦੱਸ ਦਿੱਤਾ ਸੀ ਕਿ ਇਹ ਇੱਕ ਸ਼ਿਕੰਜੇ ਵਿੱਚ ਫਸੇ ਹੋਏ ਹਨ, ਇਹ ਆਪਾਂ ਨੂੰ ਇਸੇ ਵਾਸਤੇ ਕਹਿੰਦੇ ਹਨ ਕਿ ਸਾਡਾ ਸਾਥ ਦਿਓ। ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਕਿਹਾ ਕਿ ਆਪਾਂ ਪੰਜਾਬ ਦੇ ਭਲੇ ਲਈ ਸਾਥ ਦੇਣਾ ਹੈ ਅਤੇ ਇਨ੍ਹਾਂ ਨੇ ਸਾਥ ਦਿੱਤਾ ਵੀ ਸੀ ਪਰ ਇਸ ਵਿੱਚ ਵੀ ਉਨ੍ਹਾਂ ਦੇ ਮਨ ਦੀ ਬੇਈਮਾਨੀ ਸੀ। ਸੱਚ ਨੂੰ ਕੋਈ ਰੋਕ ਨਹੀਂ ਸਕਦਾ। ਦਿੱਲੀ ਸਰਕਾਰ ਨੂੰ ਇਸ ਬਾਰੇ ਪਤਾ ਲੱਗ ਗਿਆ ਕਿਉਂਕਿ ਸੁਪਰੀਮ ਕੋਰਟ ਨੇ ਕਹਿ ਦਿੱਤਾ ਸੀ ਕਿ ਕੇਂਦਰ ਦੀ ਏਜੰਸੀ ਪੰਜਾਬ ਤੋਂ ਰਿਕਾਰਡ ਲੈ ਲਵੇ ਤੇ ਇਹ ਨਹਿਰ ਕੱਢੀ ਜਾਵੇ। ਉਨ੍ਹਾਂ ਨੇ ਸੋਚਿਆ ਜੇ ਅਸੀਂ ਨਹਿਰ ਕੱਢਣ ਲੱਗਦੇ ਹਾਂ ਫਿਰ ਸਾਡੇ ਜ਼ਿੰਮੇ ਸਾਰੀ ਗੱਲ ਆ ਜਾਣੀ ਹੈ। ਉਨ੍ਹਾਂ ਨੇ ਉਸ ਸਮੇਂ ਆਪਣੇ ਆਪ ਨੂੰ ਬਚਾਉਣ ਲਈ ਪੰਜਾਬ ਸਰਕਾਰ ਨੂੰ ਵਰਤਿਆ। ਪਹਿਲਾਂ ਤਾਂ ਸਾਡੀ ਮੀਟਿੰਗ ਪੰਜਾਬ ਭਵਨ ਵਿੱਚ ਹੋਈ। ਉਸ ਵਿੱਚ ਦਾਸ ਵੀ ਹਾਜ਼ਰ ਸੀ, ਮੁੱਖ ਮੰਤਰੀ ਜੀ ਵੀ ਸਨ, ਅਸੀਂ ਸਾਰੇ ਅਕਾਲੀ ਦਲ ਵੱਲੋਂ ਗਏ। ਅਸੀਂ ਉਸ ਵੇਲੇ ਕਿਹਾ ਕਿ ਜੋ ਵੀ ਤੁਸੀਂ ਫੈਸਲਾ ਕਰੋਗੇ, ਅਸੀਂ ਇਮਾਨਦਾਰੀ ਨਾਲ ਤੁਹਾਡੇ ਨਾਲ ਹਾਂ। ਅਸੀਂ ਪੰਜਾਬ ਭਵਨ ਦੀ ਮੀਟਿੰਗ ਵਿੱਚ ਇਹ ਸ਼ਬਦ ਕਹੇ। ਮੀਟਿੰਗ

ਵਿੱਚ ਫੈਸਲਾ ਹੋਇਆ ਤੇ ਉਸ ਦੇ ਮਗਰੋਂ ਵਿਧਾਨ ਸਭਾ ਸੈਸ਼ਨ ਸੱਦਿਆ ਗਿਆ। ਸਾਡੇ ਨਾਲ ਉਸ ਸਮੇਂ ਧੋਖਾ ਵੀ ਕੀਤਾ ਗਿਆ। ਜਦੋਂ ਬਿਲ ਲਿਆਂਦਾ ਗਿਆ ਤਾਂ ਚਾਹੀਦਾ ਤਾਂ ਇਹ ਸੀ ਕਿ ਸਾਨੂੰ ਇੱਕ ਦਿਨ ਪਹਿਲਾਂ ਰਿਕਾਰਡ ਦੇ ਦਿੰਦੇ ਪਰ ਇਹ ਪਹਿਲਾਂ ਨਹੀਂ ਦਿੱਤਾ। ਜਦੋਂ ਇੱਥੇ ਸਦਨ ਵਿੱਚ ਟੇਬਲਾਂ ਤੇ ਬਹਿ ਗਏ ਤਾਂ ਮੌਕੇ ਤੇ ਸਾਨੂੰ ਬਿਲ ਦਿੱਤਾ ਗਿਆ। ਮੇਰੇ ਤੋਂ ਪਹਿਲਾਂ ਪੰਜ-ਦਸ ਮਿੰਟ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਬੋਲੇ ਕਿ ਤੁਸੀਂ ਜੋ ਫੈਸਲਾ ਕਰੋਗੇ ਅਸੀਂ ਤੁਹਾਡੇ ਨਾਲ ਹਾਂ। ਫਿਰ ਸਰਦਾਰ ਮਨਪ੍ਰੀਤ ਸਿੰਘ ਬੋਲੇ, ਫਿਰ ਕੈਪਟਨ ਕੰਵਲਜੀਤ ਸਿੰਘ ਬੋਲ ਰਹੇ ਸਨ, ਉਹ ਫਰੰਟ ਸੀਟ ਤੇ ਮੇਰੇ ਨਾਲ ਹੀ ਬੈਠੇ ਸਨ। ਮੈਂ ਜਦੋਂ ਵਾਰ ਵਾਰ ਬਿਲ ਪੜ੍ਹਿਆ ਤਾਂ ਉਸ ਦੇ ਵਿੱਚ ਧਾਰਾ 5 ਬੜੀ ਖਤਰਨਾਕ ਸੀ, ਉਸ ਦੇ ਵਿੱਚ ਲਿਖਿਆ ਹੋਇਆ ਸੀ ਕਿ ਜਿੰਨਾ ਪਾਣੀ ਪੰਜਾਬ ਦਾ ਰਾਜਸਥਾਨ ਤੇ ਹਰਿਆਣਾ ਨੂੰ ਜਾਂਦਾ ਹੈ, ਉਹ ਪਾਣੀ ਅਸੀਂ ਨਹੀਂ ਰੋਕਾਂਗੇ। ਕੈਪਟਨ ਕੰਵਲਜੀਤ ਸਿੰਘ ਬਿਲ ਦੀ ਸਿਫ਼ਤ ਕਰ ਰਿਹਾ ਸੀ, ਮੈਂ ਉਨ੍ਹਾਂ ਨੂੰ ਕੂਹਣੀ ਮਾਰੀ ਤੇ ਕਿਹਾ ਜ਼ਿਆਦਾ ਨਾ ਬੋਲੋ ਇਸ ਦੇ ਵਿੱਚ ਬਹੁਤ ਵੱਡੀ ਕਮੀ ਹੈ। ਮੈਂ ਦੱਸਿਆ ਕਿ ਜਿਹੜੀ ਧਾਰਾ ਪੰਜ ਇਸ ਦੇ ਵਿੱਚ ਪਾਈ ਗਈ ਹੈ, ਉਸ ਦੇ ਲਈ ਅਸੀਂ ਅੱਜ ਤੱਕ ਲੜਦੇ ਰਹੇ ਹਾਂ। ਇਹ ਤਾਂ ਬਿਲ ਵਿੱਚ ਪਾਈ ਗਈ ਹੈ। ਉਹ ਵੀ ਸਮਝ ਗਏ ਕਿ ਗੱਲ ਬਿਲਕੁਲ ਠੀਕ ਹੈ। ਅਸੀਂ ਅਮੈਂਡਮੈਂਟ ਦੇਣੀ ਚਾਹੀ ਤਾਂ ਮਾਨਯੋਗ ਸਪੀਕਰ ਨੇ ਸਾਨੂੰ ਬੋਲਣ ਨਹੀਂ ਦਿੱਤਾ ਕਿ ਹੁਣ ਮੁੱਖ ਮੰਤਰੀ ਜੀ ਬੋਲ ਰਹੇ ਹਨ, ਤੁਸੀਂ ਹੁਣ ਵਿੱਚ ਨਹੀਂ ਬੋਲ ਸਕਦੇ। ਸਾਨੂੰ ਵਿੱਚ ਬੋਲਣ ਨਹੀਂ ਦਿੱਤਾ। ਸਾਲ 2004 ਦਾ ਬਿਲ ਸਰਬਸੰਮਤੀ ਨਾਲ ਪਾਸ ਹੋਇਆ। ਬਿਲ ਪਾਸ ਕਰਨ ਤੋਂ ਬਾਅਦ ਪਹਿਲੀ ਵਾਰ ਦੇਖਿਆ ਕਿ ਭਾਵੇਂ ਸਾਡੇ ਬੜੇ ਤਣਾਅ ਸਨ ਪਰ ਇਸ ਬੈਂਚ ਤੋਂ ਉਠ ਕੇ ਸਰਦਾਰ ਪਰਕਾਸ਼ ਸਿੰਘ ਬਾਦਲ ਕਾਂਗਰਸ ਪਾਰਟੀ ਨਾਲ ਖੜ੍ਹੇ। 3 ਵਜੇ ਗਵਰਨਰ ਸਾਹਿਬ ਤੋਂ ਟਾਈਮ ਲਿਆ ਹੋਇਆ ਸੀ ਕਿ ਅੱਜ ਇਸ ਬਿਲ ਦੇ ਉੱਤੇ ਆਪਾਂ ਸਾਈਨ ਕਰਵਾਉਣੇ ਹਨ। ਬਾਦਲ ਸਾਹਿਬ ਨੇ ਕਿਹਾ ਕਿ ਅਸੀਂ ਜ਼ਰੂਰ ਆਵਾਂਗੇ। ਅਸੀਂ ਭਾਵੇਂ ਧਾਰਾ ਪੰਜ ਦੇ ਖਿਲਾਫ ਸਾਂ, ਉਸ ਵੇਲੇ ਵੀ ਤੇ ਅੱਜ ਵੀ ਖਿਲਾਫ ਹਾਂ ਪਰ ਫਿਰ ਵੀ ਅਸੀਂ ਕਿਹਾ ਕਿ ਪੰਜਾਬ ਦੇ ਭਲੇ ਵਾਸਤੇ, ਪੰਜਾਬ ਦੀ ਏਕਤਾ ਵਾਸਤੇ ਜੇ ਕੋਈ ਚੰਗਾ ਕੰਮ ਹੁੰਦਾ ਹੈ ਤਾਂ ਅਸੀਂ ਤੁਹਾਡਾ ਸਾਥ ਦਿੰਦੇ ਹਾਂ। ਜਿਹੜਾ ਇਹ 3 ਵਜੇ ਗਵਰਨਰ ਸਾਹਿਬ ਨੇ ਇੱਥੇ ਬਿਲ ਤੇ ਸਾਈਨ ਕਰ ਦਿੱਤੇ, ਕੀ ਉਹ ਦਿੱਲੀ ਦੀ ਰਾਏ ਤੋਂ ਬਿਨਾਂ ਕਰ ਦਿੱਤੇ?

[ ਖੇਤੀਬਾੜੀ ਮੰਤਰੀ ]

ਦਿੱਲੀ ਦਾ ਇਸ਼ਾਰਾ ਸੀ। ਇਹ ਕਹਿੰਦੇ ਸੀ ਕਿ ਅਸੀਂ ਦਿੱਲੀ ਸਰਕਾਰ ਨਾਲ ਦੁਸ਼ਮਣੀ ਲਈ। ਇਨ੍ਹਾਂ ਨੇ ਕੋਈ ਦੁਸ਼ਮਣੀ ਨਹੀਂ ਲਈ, ਗਿਣ-ਮਿਥ ਕੇ ਗੱਲ ਹੋਈ ਸੀ। ਇਥੇ 12 ਤਾਰੀਖ ਨੂੰ ਬਿਲ ਪਾਸ ਹੋ ਗਿਆ। 22 ਤਾਰੀਖ ਨੂੰ ਯਾਨੀ ਕੇ ਦਸਾਂ ਦਿਨਾਂ ਬਾਅਦ ਹੀ ਦਿੱਲੀ ਸਰਕਾਰ ਨੇ ਰਾਸ਼ਟਰਪਤੀ ਦੀ ਐਡਵਾਈਜ਼ ਲੈਣ ਲਈ ਇਸ ਨੂੰ ਭੇਜ ਦਿੱਤਾ ਕਿ ਜਿਹੜਾ ਇਹ ਸਾਲ 2004 ਦਾ ਬਿਲ ਬਣਿਆ ਹੈ, ਕੀ ਇਹ ਸੰਵਿਧਾਨ ਅਨੁਸਾਰ ਬਣਿਆ ਹੈ? ਉਹੀ ਰਾਸ਼ਟਰਪਤੀ ਨੇ ਐਡਵਾਈਜ਼ ਵਾਸਤੇ ਇਹ ਬਿਲ ਸੁਪਰੀਮ ਕੋਰਟ ਨੂੰ ਭੇਜ ਦਿੱਤਾ। ਸੁਪਰੀਮ ਕੋਰਟ ਨੇ ਐਡਵਾਈਜ਼ ਭੇਜ ਦਿੱਤੀ। ਸਾਡਾ ਬਿਲ ਰੱਦ ਕਰ ਦਿੱਤਾ। ਇਸ ਲਈ ਮੇਰੇ ਕਹਿਣ ਤੋਂ ਭਾਵ ਕਿ ਕਿਵੇਂ ਇਹ ਹੀਰੋ ਬਣੇ ਹਨ। 12 ਸਾਲ ਰੌਲਾ ਪਾਈ ਗਏ ਕਿ ਅਸੀਂ ਪੰਜਾਬ ਦਾ ਪਾਣੀ ਬਚਾਇਆ। ਹਾਲਾਂਕਿ ਧਾਰਾ 5 ਸਾਡੇ ਲਈ ਬੜੀ ਖਤਰਨਾਕ ਸੀ ਪਰ ਅਸੀਂ ਫਿਰ ਵੀ ਇਨ੍ਹਾਂ ਦਾ ਸਾਥ ਦਿੱਤਾ।

**Mr. Speaker :** Please conclude now.

**ਖੇਤੀਬਾੜੀ ਮੰਤਰੀ :** ਅਸੀਂ ਕਈ ਗੱਲਾਂ ਤੇ ਸਹਿਮਤ ਨਾ ਹੋਣ ਦੇ ਬਾਵਜੂਦ ਕਾਂਗਰਸ ਦਾ ਸਾਥ ਦਿੱਤਾ ਤਾਂ ਅੱਜ ਕਾਂਗਰਸ ਨੂੰ ਵੀ ਸਾਡਾ ਸਾਥ ਦੇਣਾ ਚਾਹੀਦਾ ਸੀ। ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਉਨ੍ਹਾਂ ਨੂੰ ਅਪੀਲ ਵੀ ਕੀਤੀ ਕਿ ਤੁਸੀਂ ਹਾਊਸ ਵਿੱਚ ਆਉ ਅਤੇ ਆਪਣੀ ਗੱਲ ਰੱਖੋ। ਜੇਕਰ ਉਹ ਸਾਨੂੰ ਕੋਈ ਨੇਕ ਰਾਇ ਦਿੰਦੇ ਅਤੇ ਜੇਕਰ ਕੋਈ ਕਮੀ ਰਹਿ ਗਈ ਹੁੰਦੀ ਤਾਂ ਉਹ ਅਸੀਂ ਰਲ਼-ਮਿਲ ਕੇ ਦੂਰ ਕਰ ਲੈਂਦੇ। ਅੱਜ ਉਨ੍ਹਾਂ ਦਾ ਨਾ ਆਉਣਾ ਉਨ੍ਹਾਂ ਦੀ ਪੰਜਾਬ ਨਾਲ ਬਹੁਤ ਵੱਡੀ ਦੁਸ਼ਮਣੀ ਹੈ। ਅੱਜ ਕਾਂਗਰਸ ਪਾਰਟੀ ਦਾ ਇੱਥੇ ਹਾਜ਼ਰ ਹੋਣਾ ਬਹੁਤ ਜ਼ਰੂਰੀ ਸੀ। ਮੈਨੂੰ ਦੁੱਖ ਹੈ ਕਿ ਉਹ ਨਹੀਂ ਆਏ, ਮੈਂ ਇਸ ਗੱਲ ਦੀ ਨਿਖੇਧੀ ਕਰਦਾ ਹਾਂ। ਉਹ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਨ ਅਤੇ ਉਨ੍ਹਾਂ ਨੂੰ ਮੈਦਾਨ ਵਿੱਚੋਂ ਭੱਜਣਾ ਨਹੀਂ ਚਾਹੀਦਾ ਸੀ। ਪੰਜਾਬ ਤੇ ਇਸ ਵੇਲੇ ਜੋ ਸੰਕਟ ਆਇਆ ਹੈ, ਇਹ ਕੋਈ ਛੋਟਾ ਸੰਕਟ ਨਹੀਂ ਹੈ, ਇਹ ਬੜਾ ਗੰਭੀਰ ਸੰਕਟ ਹੈ। ਮੇਰੇ ਕਹਿਣ ਦਾ ਭਾਵ ਹੈ ਕਿ ਇਸ ਸੰਕਟ ਦੀ ਘੜੀ ਵਿੱਚ ਸਾਨੂੰ ਸਾਰੇ ਪੰਜਾਬੀਆਂ ਨੂੰ ਇਕੱਠੇ ਹੋਣ ਦੀ ਲੋੜ ਹੈ। ਅਸੀਂ ਇਕੱਠੇ ਹੋ ਕੇ ਹੀ ਪੰਜਾਬ ਦਾ ਪਾਣੀ ਬਚਾਉਣਾ ਹੈ। ਤੁਸੀਂ ਦੇਖੋਗੇ ਕਿ ਮੋਗੇ ਦੀ ਧਰਤੀ ਤੇ 8 ਤਾਰੀਖ ਨੂੰ ਲੱਖਾਂ ਲੋਕਾਂ ਦਾ ਇਕੱਠ ਹੋਵੇਗਾ। ਪਾਣੀ ਬਚਾਉ, ਪੰਜਾਬ ਬਚਾਉ ਰੈਲੀ ਇੱਕ ਮਹਾਨ ਰੈਲੀ ਹੋਵੇਗੀ ਅਤੇ ਇਹ ਦੁਨੀਆਂ ਨੂੰ ਦੱਸ ਦੇਵੇਗੀ ਕਿ ਪੰਜਾਬ ਦੇ ਲੋਕ ਪੰਜਾਬ ਦਾ ਪਾਣੀ ਬਾਹਰ ਨਹੀਂ ਜਾਣ ਦੇਣਗੇ। ਜਿਹੜਾ ਮਤਾ ਅੱਜ ਸਰਦਾਰ

ਪਰਕਾਸ਼ ਸਿੰਘ ਬਾਦਲ ਜੀ ਨੇ ਲਿਆਂਦਾ ਹੈ, ਮੈਂ ਪੁਰਜ਼ੋਰ ਇਸ ਦੀ ਸਿਫਾਰਸ਼ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਹ ਮਤਾ ਸਰਬਸੰਮਤੀ ਨਾਲ ਪਾਸ ਕਰੀਏ ਜਿਸ ਨਾਲ ਪੰਜਾਬ ਦਾ ਭਲਾ ਹੋਵੇ। ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

"ਕਿ ਜਦ ਕਿ ਭਾਰਤ ਦੇ ਸੰਵਿਧਾਨ ਦੇ 7ਵੇਂ ਸ਼ਡਿਊਲ ਵਿੱਚ ਦਰਜ ਰਾਜ ਸੂਚੀ ਦੇ ਇੰਦਰਾਜ 14 ਅਤੇ 18 ਅਨੁਸਾਰ ਪੰਜਾਬ ਨੂੰ ਆਪਣੀ ਹਦੂਦ ਵਿਚ ਸਥਿਤ ਸਾਰੀ ਜ਼ਮੀਨ ਉੱਤੇ ਵਿਧਾਨਕ ਅਤੇ ਪ੍ਰਸ਼ਾਸਕੀ ਹੱਕ ਹਾਸਲ ਹੈ।

ਜਦ ਕਿ ਸੰਵਿਧਾਨ ਦੇ 7ਵੇਂ ਸ਼ਡਿਊਲ ਰਾਜ ਸੂਚੀ ਦੇ ਇੰਦਰਾਜ 17 ਅਨੁਸਾਰ, ਇਸੇ ਸ਼ਡਿਊਲ ਦੀ ਸੂਚੀ ਇਕ ਦੇ 56 ਇੰਦਰਾਜ ਨੂੰ ਧਿਆਨ ਵਿਚ ਰੱਖਦਿਆਂ, ਜਲ ਸਪਲਾਈ, ਸਿੰਜਾਈ ਅਤੇ ਨਹਿਰਾਂ, ਡਰੇਨਾਂ, ਕਿਨਾਰਿਆਂ, ਜਲ ਭੰਡਾਰਨ ਅਤੇ ਪਣ ਬਿਜਲੀ ਉੱਤੇ ਵੀ ਪੰਜਾਬ ਦਾ ਵਿਧਾਨਕ ਅਤੇ ਪ੍ਰਸ਼ਾਸਕੀ ਹੱਕ ਹੈ।

ਸਦਨ ਇਸ ਤੱਥ ਦਾ ਨੋਟਿਸ ਲੈਂਦਾ ਹੈ ਕਿ ਪੰਜਾਬ ਨੂੰ ਖੇਤੀਬਾੜੀ ਲਈ 52 MAF ਪਾਣੀ ਦੀ ਲੋੜ ਹੈ ਅਤੇ ਇਸ ਦਾ ਸਿਰਫ 27 ਫੀਸਦੀ ਹਿੱਸਾ ਹੀ ਦਰਿਆਈ ਪਾਣੀਆਂ ਨਾਲ ਪੂਰਾ ਹੁੰਦਾ ਹੈ ਅਤੇ ਕੇਂਦਰੀ ਗਰਾਊਂਡ ਵਾਟਰ ਕਮਿਸ਼ਨ ਨੇ ਪਹਿਲਾਂ ਹੀ ਪੰਜਾਬ ਦੇ 138 ਬਲਾਕਾਂ ਵਿਚੋਂ 105 ਨੂੰ over exploited ਐਲਾਨਿਆ ਹੋਇਆ ਹੈ।

ਲੋੜੀਂਦੇ ਦਰਿਆਈ ਪਾਣੀਆਂ ਤੋਂ ਬਿਨਾ ਪੰਜਾਬ, ਜਿਹੜਾ ਮੁਲਕ ਦਾ ਅੰਨ ਭੰਡਾਰ ਹੈ, ਲਗਾਤਾਰ ਬੰਜਰ ਬਣਦਾ ਜਾ ਰਿਹਾ ਹੈ ਜਿਸ ਕਾਰਨ ਦੇਸ਼ ਦੀ ਅੰਨ ਸੁਰੱਖਿਆ ਅਤੇ ਸੂਬੇ ਦੀ ਆਰਥਿਕਤਾ ਵੀ ਤਬਾਹ ਹੋ ਰਹੀ ਹੈ।

ਇਹ ਸਦਨ ਇਸ ਤੱਥ ਦਾ ਗੰਭੀਰ ਨੋਟਿਸ ਲੈਂਦਾ ਹੈ ਕਿ ਇਸ ਵੇਲੇ ਪੰਜਾਬ ਕੋਲ ਨਹਿਰਾਂ ਦਾ ਪਾਣੀ ਆਪਣੀ ਲੋੜ ਤੋਂ ਕਿਤੇ ਘੱਟ ਹੈ

[ ਮਾਨਯੋਗ ਸਪੀਕਰ ]

ਅਤੇ ਪੰਜਾਬ ਦੀ ਕਿਸਾਨੀ ਪਾਣੀ ਦੇ ਗੰਭੀਰ ਸੰਕਟ ਦਾ ਸਾਹਮਣਾ ਕਰ ਰਹੀ ਹੈ।

ਪੰਜਾਬ ਦੇ ਲੋਕਾਂ ਦੇ ਹਿਤਾਂ ਨੂੰ ਸਾਹਮਣੇ ਰੱਖਦਾ ਹੋਇਆ ਸਦਨ ਸਰਬਸੰਮਤੀ ਨਾਲ ਪੰਜਾਬ ਸਰਕਾਰ, ਕੈਬਨਿਟ ਅਤੇ ਸਮੂਹ ਸਰਕਾਰੀ ਅਧਿਕਾਰੀਆਂ ਅਤੇ ਕਰਮਚਾਰੀਆਂ ਨੂੰ ਹਦਾਇਤ ਦਿੰਦਾ ਹੈ ਕਿ ਸਤਲੁਜ-ਯਮੁਨਾ ਲਿੰਕ ਨਹਿਰ ਦੀ ਉਸਾਰੀ ਲਈ ਉਹ ਕਿਸੇ ਵੀ ਏਜੰਸੀ ਨੂੰ ਸੂਬੇ ਦੀ ਜ਼ਮੀਨ ਨਾ ਸੌਂਪੇ, ਨਾ ਹੀ ਇਹ ਉੱਤੇ ਕੰਮ ਕਰਨ ਦੇਵੇ ਅਤੇ ਨਾ ਇਸ ਮੰਤਵ ਲਈ ਕੋਈ ਸਹਿਯੋਗ ਦੇਵੇ।"

***ਪ੍ਰਸਤਾਵ ਪ੍ਰਵਾਨ ਹੋਇਆ।***

---------

## THANKS GIVING SPEECH MADE BY HON'BLE SPEAKER ON CONCLUDING THE DAY OF14TH VIDHAN SABHA SESSION

**ਮਾਨਯੋਗ ਸਪੀਕਰ :** ਮੈਂ, ਸਰਦਾਰ ਪਰਕਾਸ਼ ਸਿੰਘ ਬਾਦਲ, ਮਾਨਯੋਗ ਮੁੱਖ ਮੰਤਰੀ, ਪੰਜਾਬ, ਸਰਦਾਰ ਸੁਖਬੀਰ ਸਿਘ ਬਾਦਲ, ਮਾਨਯੋਗ ਉਪ ਮੁੱਖ ਮੰਤਰੀ, ਪੰਜਾਬ, ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦਾ ਬਹੁਤ-ਬਹੁਤ ਧੰਨਵਾਦੀ ਹਾਂ, ਜਿਨ੍ਹਾਂ ਨੇ ਮੈਨੂੰ ਸਾਲ 1997 ਤੋਂ ਲੈ ਕੇ 2002 ਤੱਕ ਅਤੇ ਫਿਰ ਸਾਲ 2012 ਤੋਂ ਲੈ ਕੇ ਹੁਣ ਤੱਕ ਬਤੌਰ ਸਪੀਕਰ ਪੰਜਾਬ ਵਿਧਾਨ ਸਭਾ ਦੀ ਸੇਵਾ ਨਿਭਾਉਣ ਦਾ ਮੌਕਾ ਦਿੱਤਾ। ਮੈਂ ਇੱਥੇ ਇਸ ਗੱਲ ਦਾ ਧੰਨਵਾਦ ਕਰਦਾ ਹਾਂ ਕਿ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਮੈਨੂੰ ਜ਼ਾਤੀ ਤੌਰ ਤੇ ਪਵਿੱਤਰ ਹਾਊਸ ਵਿੱਚ ਅਤੇ ਹਾਊਸ ਦੇ ਬਾਹਰ ਵੀ ਬਹੁਤ ਪਿਆਰ ਅਤੇ ਸਤਿਕਾਰ ਦਿੱਤਾ ਹੈ ਜਿਸ ਲਈ ਮੈਂ ਹਮੇਸ਼ਾ ਉਨ੍ਹਾਂ ਦਾ ਤਹਿ ਦਿਲੋਂ ਰਿਣੀ ਰਹਾਂਗਾ। ਮੌਜੂਦਾ ਵਿਧਾਨ ਸਭਾ ਦੇ ਸਾਲ 2012 ਤੋਂ ਲੈ ਕੇ ਹੁਣ ਤੱਕ ਕੁੱਲ 184 ਬਿਲ ਪਾਸ ਕੀਤੇ ਗਏ ਹਨ। ਇਸ ਤੋਂ ਇਲਾਵਾ ਮੌਜੂਦਾ ਸਰਕਾਰ ਨੇ ਸਾਰੇ ਪੰਜਾਬ ਵਿੱਚ ਬਹੁਤ ਸਾਰੇ ਵਿਕਾਸ ਦੇ ਕੰਮ ਕੀਤੇ ਹਨ ਜਿਨ੍ਹਾਂ ਵਿੱਚ ਵੱਡੇ ਤੌਰ ਤੇ ਸੜਕਾਂ ਦਾ ਨਿਰਮਾਣ, ਪੁਲਾਂ ਦਾ ਨਿਰਮਾਣ, ਬੁਨਿਆਦੀ ਢਾਂਚੇ ਦਾ ਨਿਰਮਾਣ

ਆਦਿ ਸ਼ਾਮਿਲ ਹਨ। ਇਸ ਤੋਂ ਇਲਾਵਾ ਮੋਹਾਲੀ ਵਿਖੇ ਇੰਟਰਨੈਸ਼ਨਲ ਏਅਰਪੋਰਟ ਦਾ ਨਿਰਮਾਣ, ਗਰੀਬਾਂ ਲਈ ਨੀਲੇ ਕਾਰਡ ਬਣਵਾਉਣੇ, ਗਰੀਬਾਂ ਲਈ ਪੈਨਸ਼ਨ ਨੂੰ ਡਬਲ ਕਰਨਾ ਅਤੇ ਵੱਖ-ਵੱਖ ਸਕੀਮਾਂ ਅਧੀਨ ਉਨ੍ਹਾਂ ਦੀ ਮਦਦ ਕਰਨਾ ਆਦਿ ਲੋਕ ਹਿਤ ਦੇ ਕੰਮ ਇਸ ਸਰਕਾਰ ਵੱਲੋਂ ਕੀਤੇ ਗਏ ਹਨ। ਇਸ ਤੋਂ ਇਲਾਵਾ ਬਹੁਤ ਸਾਰੀਆਂ ਥਾਵਾਂ ਤੇ ਮੁਫ਼ਤ ਦਵਾਈਆਂ ਦੀਆਂ ਦੁਕਾਨਾਂ ਵੀ ਖੋਲ੍ਹੀਆਂ ਗਈਆਂ ਹਨ।

ਇਨ੍ਹਾਂ ਪੰਜ ਸਾਲਾਂ ਦੌਰਾਨ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਤੇ ਮੈਂ ਕਈ ਸੈਮੀਨਾਰ, ਮੀਟਿੰਗਾਂ ਅਤੇ ਜਲਸਿਆਂ ਵਿੱਚ ਸ਼ਾਮਿਲ ਹੋਇਆ ਹਾਂ। ਇਨ੍ਹਾਂ ਲਈ ਆਪ ਸਭ ਦਾ ਸਹਿਯੋਗ ਬਹੁਤ ਜ਼ਰੂਰੀ ਸੀ ਜੋ ਕਿ ਮੈਨੂੰ ਆਪ ਸਭ ਵੱਲੋਂ ਮਿਲਿਆ। ਇਨ੍ਹਾਂ ਵਿੱਚੋਂ ਮੈਂ ਅਕਤੂਬਰ, 2014 ਵਿੱਚ ਪੰਜਾਬ ਸਰਕਾਰ ਵੱਲੋਂ ਕਰਵਾਈ ਗਈ ਐਗਰੀਕਲਚਰ ਵਰਕਸ਼ਾਪ ਆਫ ਕਾਮਨਵੈਲਥ ਪਾਰਲੀਮੈਂਟਰੀ ਐਸੋਸੀਏਸ਼ਨ ਦਾ ਵਿਸ਼ੇਸ਼ ਉਲੇਖ ਕਰਨਾ ਚਾਹਾਂਗਾ। ਜਿਸ ਦਾ ਉਦਘਾਟਨ ਲੋਕ ਸਭਾ ਦੇ ਮਾਨਯੋਗ ਸਪੀਕਰ ਸ਼੍ਰੀਮਤੀ ਸੁਮਿਤਰਾ ਮਹਾਜਨ ਜੀ ਨੇ ਕੀਤਾ ਅਤੇ ਜਿਸ ਵਿੱਚ ਬੰਗਲਾਦੇਸ਼ ਪਾਰਲੀਮੈਂਟ ਦੇ ਮਾਨਯੋਗ ਸਪੀਕਰ ਸ਼੍ਰੀਮਤੀ ਸ਼ਿਰੀਨ ਸ਼ਰਮਿਨ ਚੌਧਰੀ ਜੀ ਜੋ ਕਿ ਕਾਮਨਵੈਲਥ ਪਾਰਲੀਮੈਂਟਰੀ ਐਸੋਸੀਏਸ਼ਨ ਦੇ ਚੇਅਰਪਰਸਨ ਵੀ ਹਨ, ਨੇ ਮੁੱਖ ਮਹਿਮਾਨ ਵਜੋਂ ਸ਼ਿਰਕਤ ਕੀਤੀ। ਮੈਨੂੰ ਖੁਦ ਆਪ ਵੀ ਸੀ.ਪੀ.ਏ. ਦੀ ਕਾਰਜਕਾਰਨੀ ਵਿੱਚ ਬਤੌਰ ਵਾਈਸ ਚੇਅਰਮੈਨ ਕੰਮ ਕਰਨ ਦਾ ਮੌਕਾ ਮਿਲਿਆ। ਇਸ ਵਿੱਚ ਸੰਸਾਰ ਦੇ ਵੱਖ-ਵੱਖ ਖੇਤਰਾਂ ਤੋਂ ਸੀ.ਪੀ.ਏ. ਡੈਲੀਗੇਟਸ ਅਤੇ ਭਾਰਤ ਦੇ ਲਗਭਗ ਹਰ ਰਾਜ ਵਿੱਚੋਂ ਸਿਆਸੀ ਨੁਮਾਇੰਦੇ ਅਤੇ ਤਜ਼ਰਬੇਕਾਰ ਵਿਗਿਆਨੀਆਂ ਨੇ ਭਾਗ ਲਿਆ ਅਤੇ ਖੇਤੀਬਾੜੀ ਨਾਲ ਸਬੰਧਤ ਸਮੱਸਿਆਵਾਂ ਬਾਰੇ ਵਿਚਾਰ-ਵਟਾਂਦਰਾ ਕੀਤਾ ਅਤੇ ਇਸ ਸਬੰਧੀ ਸੀ.ਪੀ.ਏ. ਹੈਡਕੁਆਟਰ ਲੰਦਨ ਵਿੱਚ ਰਿਪੋਰਟ ਵੀ ਪੇਸ਼ ਕੀਤੀ ਗਈ। ਆਪ ਸਭ ਦੇ ਸਹਿਯੋਗ ਸਦਕਾ ਹੀ ਮੈਨੂੰ ਪੰਜਾਬ ਸਰਕਾਰ, ਭਾਰਤ ਸਰਕਾਰ ਦੇ ਹੀ ਨਹੀਂ ਬਲਕਿ ਸਮੁੱਚੇ ਭਾਰਤ ਦੇ ਨੁਮਾਇੰਦੇ ਵਜੋਂ ਯੂ.ਐਨ.ਓ. ਹੈਡਕੁਆਟਰ ਨਿਊਯਾਰਕ ਅਤੇ ਬ੍ਰਿਟਿਸ਼ ਪਾਰਲੀਮੈਂਟ ਦੇ ਹਾਊਸ ਆਫ ਲਾਰਡ, ਲੰਦਨ ਵਿਖੇ ਭਾਰਤ ਰਤਨ ਅਤੇ ਭਾਰਤ ਦੇ ਸੰਵਿਧਾਨ ਨਿਰਮਾਤਾ ਬਾਬਾ ਸਾਹਿਬ ਡਾਕਟਰ ਅੰਬੇਦਕਰ ਜੀ ਦੀ 125ਵੀਂ ਵਰ੍ਹੇ ਗੰਢ ਦੇ ਮੌਕੇ ਤੇ ਸਭਾਵਾਂ ਨੂੰ ਸੰਬੋਧਨ ਕਰਨ ਦਾ ਮੌਕਾ ਵੀ ਮਿਲਿਆ। ਇਸ ਸਬੰਧ ਵਿੱਚ ਭਾਰਤ ਦੇ ਪ੍ਰਧਾਨ ਮੰਤਰੀ ਸ਼੍ਰੀ ਨਰੇਂਦਰ ਮੋਦੀ ਜੀ ਦੁਆਰਾ ਉਲੀਕੇ ਗਏ ਰਾਸ਼ਟਰੀ ਪੱਧਰ ਦੇ ਪ੍ਰੋਗਰਾਮ ਨੂੰ ਪੰਜਾਬ ਰਾਜ

[ ਮਾਨਯੋਗ ਸਪੀਕਰ ]

ਵਿੱਚ ਸਫਲ ਬਣਾਉਣ ਲਈ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਜੀ ਦੀ ਅਗਵਾਈ ਹੇਠ ਪੰਜਾਬ ਸਰਕਾਰ ਵੱਲੋਂ ਵਿਸ਼ੇਸ਼ ਯੋਗਦਾਨ ਪਾਇਆ ਗਿਆ ਜਿਸ ਸਦਕਾ ਅਸੀਂ ਪੰਜਾਬ ਦੀਆਂ ਵੱਖ-ਵੱਖ ਯੂਨੀਵਰਸਿਟੀਆਂ ਵਿੱਚ ਬਾਬਾ ਸਾਹਿਬ ਜੀ ਦੇ ਜੀਵਨ, ਆਦਰਸ਼ਾਂ ਅਤੇ ਸੋਚ ਤੇ ਵੱਖ-ਵੱਖ ਸੈਮੀਨਾਰਾਂ ਦਾ ਆਯੋਜਨ ਵੀ ਕਰਵਾਇਆ । ਮੈਂ ਸਰਦਾਰ ਸੁਖਬੀਰ ਸਿੰਘ ਬਾਦਲ, ਮਾਨਯੋਗ ਉਪ ਮੁੱਖ ਮੰਤਰੀ ਜੀ ਦਾ ਵੀ ਉਚੇਚੇ ਤੌਰ ਤੇ ਧੰਨਵਾਦ ਕਰਨਾ ਚਾਹਾਂਗਾ ਜਿਨ੍ਹਾਂ ਨੇ 'ਵਰਲਡ ਕਬੱਡੀ ਕੱਪ' ਦਾ ਨਾਂ ਵੀ ਬਾਬਾ ਸਾਹਿਬ ਡਾਕਟਰ ਅੰਬੇਦਕਰ ਜੀ ਦੇ ਨਾਂ ਤੇ ਰੱਖਿਆ ਹੈ।

ਵਿਧਾਨ ਸਭਾ ਦੇ ਪਿਛਲੇ ਸੈਸ਼ਨ ਦੌਰਾਨ ਇੱਕ ਮੰਦਭਾਗੀ ਘਟਨਾ ਹੋਈ ਹੈ ਅਤੇ ਕਾਂਗਰਸ ਪਾਰਟੀ ਵੱਲੋਂ ਚੇਅਰ ਦੀ ਤੌਹੀਨ ਵੀ ਕੀਤੀ ਗਈ। ਇਸ ਤੋਂ ਇਲਾਵਾ ਕਾਂਗਰਸ ਪਾਰਟੀ ਨੇ ਸਾਰੀ ਰਾਤ ਇਸ ਪਵਿੱਤਰ ਹਾਊਸ ਵਿੱਚ ਗੁਜ਼ਾਰੀ। ਮੇਰੇ ਲਈ ਇਹ ਇੱਕ ਮਨਹੂਸ ਦਿਨ ਕਿਹਾ ਜਾ ਸਕਦਾ ਹੈ। ਪ੍ਰੰਤੂ ਫਿਰ ਵੀ ਕਾਂਗਰਸ ਪਾਰਟੀ ਨੇ ਪਿਛਲੇ ਕਈ ਸੈਸ਼ਨਾਂ ਦੌਰਾਨ ਮੇਰਾ ਸਾਥ ਦਿੱਤਾ ਹੈ, ਜਿਸ ਲਈ ਮੈਂ ਕਾਂਗਰਸ ਪਾਰਟੀ ਦੇ ਲੀਡਰਾਂ ਦਾ ਅਤੇ ਉਨ੍ਹਾਂ ਦੇ ਸਮੂਹ ਮੈਂਬਰਾਂ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਪਿਛਲੇ ਸਮਾਗਮਾਂ ਨੂੰ ਚਲਾਉਣ ਲਈ ਪੂਰਨ ਸਹਿਯੋਗ ਦਿੱਤਾ। ਅੱਜ ਪੰਜਾਬ ਦੀ ਧਰਤੀ ਤੇ ਪੰਜਾਬ ਦੇ ਵਸਨੀਕਾਂ ਦੇ ਹਿਤਾਂ ਲਈ ਅਸੀਂ ਇੱਕ ਬਹੁਤ ਅਹਿਮ ਮੁੱਦੇ ਤੇ ਵਿਚਾਰ ਕਰਕੇ ਫੈਸਲੇ ਲੈਣ ਲਈ ਇਕੱਠੇ ਹੋਏ ਹਾਂ ਅਤੇ ਅੱਜ ਦੇ ਸੈਸ਼ਨ ਦੌਰਾਨ ਪਾਣੀ ਦੀ ਲੋੜ ਨੂੰ ਮੁੱਖ ਰੱਖਦੇ ਹੋਏ ਦੋ ਅਹਿਮ ਸਰਕਾਰੀ ਮਤੇ ਪਾਸ ਕੀਤੇ ਗਏ ਹਨ। ਮੈਂ ਉਮੀਦ ਕਰਦਾ ਹਾਂ ਕਿ ਅਸੀਂ ਆਪਣੇ ਰਾਜਨੀਤਿਕ ਅਤੇ ਨਿੱਜੀ ਹਿਤਾਂ ਨੂੰ ਭੁਲਾ ਕੇ ਇੱਕ ਮਤ ਹੋ ਕੇ ਪੰਜਾਬ ਦੀ ਸਰ-ਜ਼ਮੀਨ ਅਤੇ ਇਸ ਦੇ ਨਾਗਰਿਕਾਂ ਅਤੇ ਕਿਸਾਨਾਂ ਲਈ ਕੁਝ ਕਰ ਗੁਜ਼ਰਾਂਗੇ। ਮੈਂ ਫਿਰ ਸਮੂਹ ਮੈਂਬਰ ਸਾਹਿਬਾਨ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਪਿਛਲੇ ਪੰਜ ਸਾਲਾਂ ਦੌਰਾਨ ਇਸ ਪਵਿੱਤਰ ਸਦਨ ਦੀ ਕਾਰਵਾਈ ਚਲਾਉਣ ਲਈ ਪੂਰਨ ਸਹਿਯੋਗ ਦਿੱਤਾ ਹੈ। ਤੁਹਾਨੂੰ ਪਤਾ ਹੀ ਹੈ ਕਿ ਹੁਣ ਚੋਣਾਂ ਹੋਣ ਵਾਲੀਆਂ ਹਨ। ਮੈਂ ਆਸ ਕਰਦਾ ਹਾਂ ਕਿ ਤੁਸੀਂ ਦੁਬਾਰਾ ਜਿੱਤ ਕੇ ਆਓਗੇ ਅਤੇ ਫਿਰ ਲੋਕਾਂ ਦੀ ਇਸੇ ਤਰ੍ਹਾਂ ਹੀ ਸੇਵਾ ਕਰਦੇ ਰਹੋਗੇ। ਮੈਂ ਇਕ ਵਾਰ ਫਿਰ ਮੁੱਖ ਮੰਤਰੀ ਸਾਹਿਬ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਸਾਰੀ ਆਪੋਜ਼ੀਸ਼ਨ ਅਤੇ ਆਪ

ਸਭ ਦਾ ਧੰਨਵਾਦੀ ਹਾਂ ਕਿ ਆਪ ਸਭ ਨੇ ਮੈਨੂੰ ਬਤੌਰ ਸਪੀਕਰ ਪੰਜਾਬ ਦੇ ਲੋਕਾਂ ਦੀ ਸੇਵਾ ਕਰਨ ਦਾ ਮੌਕਾ ਦਿੱਤਾ ਹੈ। ਸਾਰਿਆਂ ਦਾ ਬਹੁਤ-ਬਹੁਤ ਧੰਨਵਾਦ।

ਹੁਣ ਸਦਨ ਅਣਮਿਥੇ ਸਮੇਂ ਲਈ ਸਥੱਗਿਤ ਹੁੰਦਾ ਹੈ।

*1.40 ਵਜੇ ਬਾਅਦ ਦੁਪਹਿਰ) (*ਇਸ ਸਮੇਂ ਸਦਨ ਅਣਮਿਥੇ ਸਮੇਂ ਲਈ ਸਥੱਗਿਤ ਹੋ ਗਿਆ।)

------------

## ਪੰਜਾਬ ਮੰਤਰੀ ਮੰਡਲ ਦੀ ਸੂਚੀ
## ਕੈਬਨਿਟ ਮੰਤਰੀ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | ਆਮ ਪ੍ਰਸ਼ਾਸਨ, ਸਹਿਕਾਰਤਾ, ਸਾਇੰਸ ਤਕਨਾਲੋਜੀ, ਵਾਤਾਵਰਨ, ਵਿਜੀਲੈਂਸ ਅਤੇ ਸ਼ਹਿਰੀ ਹਵਾਬਾਜ਼ੀ |
| 2) | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | ਗ੍ਰਹਿ ਮਾਮਲੇ, ਪ੍ਰਸ਼ਾਸਕੀ ਸੁਧਾਰ, ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼ ਅਤੇ ਬਿਜਲੀ |
| 3) | ਸ਼੍ਰੀ ਚੂਨੀ ਲਾਲ ਭਗਤ | ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ |
| 4) | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ |
| 5) | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ |
| 6) | ਸਰਦਾਰ ਗੁਲਜਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 7) | ਸ਼੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ |
| 8) | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |
| 9) | ਸਰਦਾਰ ਜਨਮੇਜਾ ਸਿੰਘ ਸੇਖੋਂ | ਲੋਕ ਨਿਰਮਾਣ (ਭ ਤੇ ਮ), ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨਰਾਂ ਦੀ ਭਲਾਈ ਮੰਤਰੀ |
| 10) | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ |
| 11) | ਸਰਦਾਰ ਤੋਤਾ ਸਿੰਘ | ਖੇਤੀਬਾੜੀ ਅਤੇ ਪ੍ਰਵਾਸੀ ਭਾਰਤੀ ਮਾਮਲੇ ਮੰਤਰੀ |
| 12) | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ |
| 13) | ਸਰਦਾਰ ਸਿਕੰਦਰ ਸਿੰਘ ਮਲੂਕਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 14) | ਸ਼੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 15) | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਅਤੇ ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 16) | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਸਿੰਜਾਈ ਮੰਤਰੀ |
| 17) | ਸਰਦਾਰ ਸੋਹਣ ਸਿੰਘ ਠੰਡਲ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 18) | ਡਾਕਟਰ ਦਲਜੀਤ ਸਿੰਘ ਚੀਮਾ | ਸਿੱਖਿਆ ਮੰਤਰੀ |

## ਮੁੱਖ ਸੰਸਦੀ ਸਕੱਤਰ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਮਨਜੀਤ ਸਿੰਘ ਮੀਆਂਵਿੰਡ | ਸਾਇੰਸ ਤਕਨਾਲੋਜੀ ਅਤੇ ਵਾਤਾਵਰਨ |
| 2) | ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ | ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ |
| 3) | ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ | ਪਾਵਰ |
| 4) | ਸਰਦਾਰ ਗੁਰਤੇਜ ਸਿੰਘ ਘੁੜਿਆਣਾ | ਟਰਾਂਸਪੋਰਟ |
| 5) | ਸ਼੍ਰੀਮਤੀ ਸੁਖਜੀਤ ਕੌਰ ਸਾਹੀ | ਮਾਲ ਅਤੇ ਪੁਨਰਵਾਸ |
| 6) | ਸ਼੍ਰੀਮਤੀ ਸੀਮਾ ਕੁਮਾਰੀ | ਸਿੱਖਿਆ |

